ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 97 ਸਾਲ 9 6 ਜਨਵਰੀ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



ਪੰਥ ਰਤਨ
ਗਿਆਨੀ ਦਿੱਤ ਸਿੰਘ ਜੀ

## ਬਣਾਏ ਸਿੰਘ ਸਰਦਾਰ ਸੀ

ਵਿਸਾਖੀ 1699 ਅਨੰਦਪੁਰ ਵਿੱਚ ਲੱਖਾਂ ਦਾ ਲੱਗਾ ਦਰਬਾਰ ਸੀ
ਇਕ ਪਿੱਛੋ ਇਕ ਪੰਜ ਸੀਸ ਮੰਗੇ ਦਸ਼ਮੇਸ਼ ਨੇ ਫੜ ਨੰਗੀ ਤਲਵਾਰ ਸੀ
ਬਾਹਰ ਆਉਂਦੇ ਲਹੂ ਨਾਲ ਲੱਥਪੱਥ ਤਲਵਾਰ ਲੈਕੇ, ਸੀਸ ਇਕ ਮੰਗਦੇ
ਅੰਤ ਵਿੱਚ ਪੰਜਾ ਤਾਈਂ ਪਹੁਲ ਖੰਡੇ ਦੀ ਪਿਆਈ ਕਰ ਅੰਮ੍ਰਿਤ ਤਿਆਰ ਸੀ
ਦੁਨੀਆਂ ਦੇ ਇਤਿਹਾਸ ਵਿੱਚ ਇਹ ਅਜੀਬੋ-ਗਰੀਬ ਜਿਹਾ ਕੌਤਕ ਸੀ
ਪੰਜ ਕਰਾਕਾਂ ਨਾਲ ਪੰਜਾਂ ਦੇ ਦਸਤਾਰ ਬੰਨ੍ਹ ਬਣਾਏ ਸਿੰਘ ਸਰਦਾਰ ਸੀ
ਇਕੋ ਬਾਟੇ ਵਿੱਚ ਸਾਰਿਆਂ ਨੂੰ ਛਕਾ ਕੇ ਭੇਦ ਭਾਵ ਸੀ ਮਿਟਾ ਦਿੱਤੇ।
ਕੱਛ, ਕੜਾ, ਕੰਘਾ, ਕੇਸ ਕਿਰਪਾਨ ਖਾਲਸੇ ਨੂੰ ਦਿੱਤੇ ਪੰਜੇ ਹੀ ਕਕਾਰ ਸੀ
ਕਾਇਰ ਅਤੇ ਡਰਾਕਲ ਜਿਹੇ ਲੋਕਾਂ ਤਾਈਂ ਦਿੱਤੀ ਸ਼ਕਤੀ ਦੀ ਦਾਤ ਗੁਰਾਂ
ਦੁਨੀਆਂ 'ਚ ਬਣ ਰਹੀ ਮਿਸਾਲ ਇਕ, ਕੀਤੇ ਸੂਰਬੀਰ ਐਸੇ ਤੂੰ ਤਿਆਰ ਸੀ
ਵੱਖਰਾ ਅੰਦਾਜ਼ ਤੇ ਪੌਸ਼ਾਕ, ਸਿਰ ਦਸਤਾਰ, ਪ੍ਰਕਾਸ਼ ਦਾਹੜਾ ਮਾਣ ਵਾਲੀ ਗੱਲ ਹੈ
ਨਿਵੇਕਲੀ ਜਿਹੀ ਦਿਖ ਵਾਲੇ ਖਾਲਸੇ ਬਣਾਏ ਦੁਨੀਆਂ 'ਚ ਬਹੁਤ ਰੋਹਬਦਾਰ ਸੀ
ਲੱਖਾਂ ਵਿੱਚ ਖੜਾ ਇਕੱਲਾ ਹੀ ਦਿਸਦਾ ਕਲੌੜੀਆ ਨਸੀਬ ਸਿੰਘ ਸਰਦਾਰ
ਮਾਣਦਾ ਅਨੰਦ ਗੁਰੂ ਦੀਆਂ ਦਾਤਾਂ ਦਾ ਦਿੱਤੀਆਂ ਜੋ ਸਾਨੂੰ ਸੱਚੀ ਸਰਕਾਰ ਸੀ

*ਪ੍ਰਿੰ: ਨਸੀਬ ਸਿੰਘ 'ਸੇਵਕ'*

♦♦♦♦♦♦♦♦♦♦♦♦♦♦♦♦♦♦♦♦♦♦

ਅੰਦਰ ਪੜ੍ਹੋ ਸੰਪਾਦਕੀ

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਣਾ ਨਾਲ ਦੁਨੀਆ ਦੇ ਇਤਿਹਾਸ ਵਿੱਚ ਇੱਕ ਅਜੇਹਾ ਨਿਵੇਕਲਾ ਬਾਬ ਰਚਿਆ ਸੀ ਜੋ ਰਹਿੰਦੀ ਦੁਨੀਆ ਤੀਕ ਆਪਣੀ ਵੱਖਰੀ ਅਮਿੱਟ ਹੋਂਦ ਵਜੋਂ ਜਾਣਿਆ ਜਾਂਦਾ ਰਹੇਗਾ.....!!!**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਪੱਤ੍ਰਿਕਾ ਦੇ ਸਲਾਹਕਾਰ ਬੋਰਡ ਦੇ ਮੈਂਬਰ ਸ. ਪ੍ਰੀਤਮ ਸਿੰਘ ਢਾਡੀ ਜੀ ਸਾਡੇ ਤੋਂ ਸਦਾ ਲਈ ਵਿਛੜ ਗਏ



ਸਵ: ਸ. ਪ੍ਰੀਤਮ ਸਿੰਘ ਢਾਡੀ, ਜਗਾਧਰੀ ਵਰਕਸ਼ਾਪ (ਜੱਦੀ ਪਿੰਡ ਕਲੌੜ ਨੰਦਪੁਰ, ਫਤਹਿਗੜ੍ਹ ਸਾਹਿਬ) 2 ਦਸੰਬਰ 2017 ਨੂੰ ਅਕਾਲ ਪੁਰਖ ਵੱਲੋਂ ਬਖਸ਼ੀ ਸਵਾਸਾਂ ਦੀ ਪੂੰਜੀ ਨੂੰ ਹੰਢਾ ਕੇ ਗੁਰਪੁਰੀ ਸਿਧਾਰ ਗਏ ਹਨ। ਆਪ ਜਸਪਾਲ ਸਿੰਘ ਕੰਵਲ, ਇਸ ਪੱਤ੍ਰਿਕਾ ਦੇ ਸੰਪਾਦਕ ਦੇ ਵੱਡੇ ਭਾਈ ਸਾਹਿਬ ਅਤੇ ਪੱਤ੍ਰਿਕਾ ਦੇ ਮੁੱਖ ਸਰਪ੍ਰਸਤ ਭਾਈ ਜਸਬੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲਿਆਂ ਦੇ ਬਹਿਨੋਈ ਸਨ। ਆਪ ਨਾਰਦਰਨ ਰੇਲਵੇ, ਜਗਾਧਰੀ ਵਰਕਸ਼ਾਪ ਤੋਂ 1993 ਈ: ਵਿੱਚ ਬਤੌਰ ਜੇ.ਈ. ਰਿਟਾਇਰ ਹੋਏ।

ਆਪ ਨੇ ਗੁਰਮੁਖ ਪਰਿਵਾਰ ਵਿੱਚ ਜਨਮ ਲਿਆ ਅਤੇ ਆਪ ਆਪਣੇ ਜੀਵਨ ਕਾਲ ਵਿੱਚ ਗੁਰੂਘਰ ਦੇ ਢਾਡੀ, ਪ੍ਰਚਾਰਕ, ਸਮਾਜ ਸੇਵਕ ਅਤੇ ਪੰਜਾਬੀ ਸਾਹਿਤ ਦੀ ਸੇਵਾ ਕਰਦੇ ਰਹੇ। ਭਾਈ ਜਸਬੀਰ ਸਿੰਘ ਰਾਗੀ ਪਾਉਂਟਾ ਸਾਹਿਬ ਵਾਲੇ ਨੇ ਜੋ ਕਿ ਆਪਦੇ ਨਜ਼ਦੀਕੀ ਰਿਸ਼ਤੇਦਾਰ ਹਨ ਕੌਮ ਦੇ ਸਿਰਮੌਰ ਕੀਰਤਨੀਏ ਵਜੋਂ ਗੁਰੂਪੰਥ ਦੀ ਸੇਵਾ ਕਰਦੇ ਆ ਰਹੇ ਹਨ।

ਆਪ ਜੀ ਦੀਆਂ ਪੰਜਾਬੀ, ਪੰਜਾਬੀਅਤ, ਪੰਜਾਬੀ ਸਾਹਿਤ, ਸਮਾਜ ਸੇਵਾ ਅਤੇ ਗਿਆਨੀ ਦਿੱਤ ਸਿੰਘ ਜੀ ਦੀ ਸੋਚ ਉੱਤੇ ਪਹਿਰਾ ਦੇਣ ਵਰਗੀਆਂ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਆਪ ਜੀ ਨੂੰ ਗਿਆਨੀ ਦਿੱਤ ਸਿੰਘ ਫ਼ਖ਼ਰ-ਏ-ਕੌਮ ਅਵਾਰਡ 2017 ਨਾਲ ਸਨਮਾਨਿਤ ਕੀਤਾ ਗਿਆ ਸੀ। ਆਪ ਦੇ ਛੋਟੇ ਭਾਈ ਸ. ਜਸਵਿੰਦਰ ਸਿੰਘ ਅਤੇ ਸਪੁੱਤਰ ਸ. ਧਨਵੰਤ ਸਿੰਘ ਗੱਤਕਾ ਮਾਸਟਰ, ਸਮਾਜ ਸੇਵੀ ਤੇ ਨਾਰਦਰਨ ਰੇਲਵੇ ਜਗਾਧਰੀ ਵਰਕਸ਼ਾਪ ਵਿਖੇ ਸਾਂਝੇ ਪਰਿਵਾਰ ਵਿੱਚ ਰਹਿ ਰਹੇ ਹਨ। ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਨਾਲ ਇਨ੍ਹਾਂ ਦੋਨਾਂ ਪਰਿਵਾਰਾਂ ਦੇ ਅਤੀ ਨੇੜਲੇ ਸਬੰਧ ਹਨ।

ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵੱਲੋਂ ਪ੍ਰੀਤਮ ਸਿੰਘ ਢਾਡੀ ਜੀ ਨੂੰ ਸ਼ਰਧਾਂਜਲੀ ਭੇਟ ਕੀਤੀ ਜਾਂਦੀ ਹੈ ਅਤੇ ਵਾਹਿਗੁਰੂਅੱਗੇ ਅਰਦਾਸ ਹੈ ਕਿ ਉਨ੍ਹਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਿਸ਼ ਕਰਨ।

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ)**



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 35/- *ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 97 ਸਾਲ 8 6 ਜਨਵਰੀ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ



**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530 **bhaiditsinghpatrikachd@gmail.com, or bhaiditsinghpatrika@yahoo.com**



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No. **65139724105**, IFSC Code:*
SBIN0050435swift, *ਸਟੇਟ ਬੈਂਕ ਆਫ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

*ਸੰਪਾਦਕੀ*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਣਾ ਨਾਲ ਦੁਨੀਆ ਦੇ ਇਤਿਹਾਸ ਵਿੱਚ ਇੱਕ ਅਜੇਹਾ ਨਿਵੇਕਲਾ ਬਾਬ ਰਚਿਆ ਸੀ ਜੋ ਰਹਿੰਦੀ ਦੁਨੀਆ ਤੀਕ ਆਪਣੀ ਵੱਖਰੀ ਅਮਿੱਟ ਹੋਂਦ ਵਜੋਂ ਜਾਣਿਆ ਜਾਂਦਾ ਰਹੇਗਾ.....!!!

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਖਾਲਸਾ ਸਿਰਜਣਾ ਦੀ ਉਪਮਾਂ ਵਿੱਚ ਇੱਕ ਸੱਚਾ-ਸੁੱਚਾ ਮੁਸਲਮਾਨ ਬਾਬਾ ਬੁਲ੍ਹੇ ਸ਼ਾਹ ਇਸ ਤਰ੍ਹਾਂ ਲਿਖਦਾ ਹੈ:-

**"ਨਾ ਕਹੂੰ ਜਬ ਕੀ, ਨਾ ਕਹੂੰ ਤਬ ਕੀ**
**ਬਾਤ ਕਹੂੰ ਅਬ ਕੀ।**
**ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ**
**ਸੁੰਨਤ ਹੋਤੀ ਸਭ ਕੀ॥ "**

ਵਾਕਿਆ ਹੀ ਖਾਲਸਾ ਪੰਥ ਦੀ ਸਿਰਜਣਾ ਗੁਰੂ ਗੋਬਿੰਦ ਸਿੰਘ ਦੀ ਦੂਰ ਦ੍ਰਿਸ਼ਟੀ ਦਾ ਇਕ ਵੱਡਮੁੱਲਾ ਤੋਹਫ਼ਾ ਸੀ। ਜਿਸ ਨੂੰ ਅੱਜ ਹਰ ਸਿੱਖ ਫ਼ਖਰ ਨਾਲ ਮਾਣ ਰਿਹਾ ਹੈ।

ਦਰਅਸਲ ਗੁਰੂ ਨਾਨਕ ਦੇਵ ਜੀ ਦੀ ਭਗਤੀ ਦੇ ਪੌਦੇ ਨੂੰ ਇਹ ਸ਼ਕਤੀ ਦੇ ਰੂਪ ਵਿੱਚ ਮਿੱਠੜਾ ਮੇਵਾ ਲੱਗਿਆ ਸੀ ਜਾਂ ਇਹ ਕਹਿ ਲਵੋ ਕਿ ਗੁਰੂ ਨਾਨਕ ਦੇਵ ਜੀ ਦੇ ਸ਼ਾਸ਼ਤਰ ਨੇ ਦਸਮੇਂ ਜ਼ਾਮੇ ਵਿੱਚ ਪੂਰਨ ਰੂਪ ਵਿੱਚ ਸ਼ਸ਼ਤਰ ਨਾਲ ਰਿਲੇਵਾਂ ਕਰ ਲਿਆ ਸੀ। ਸ਼ਾਸ਼ਤਰ ਤੇ ਸ਼ਸ਼ਤਰ ਹੀ ਮਨੁੱਖੀ ਕਦਰਾਂ ਕੀਮਤਾਂ ਦੀ ਮਜ਼ਬੂਤੀ ਦਾ ਇਕ ਵਧੀਆ ਵਸੀਲਾ ਹੈ। ਇਹ ਕਹਿਣਾ ਗਲਤ ਹੋਵੇਗਾ ਕਿ ਗੁਰੂ ਗੋਬਿੰਦ ਸਿੰਘ ਤੋਂ ਪਹਿਲੇ ਗੁਰੂਆਂ ਨੇ ਸ਼ਸ਼ਤਰ ਨੂੰ ਹੋਂਦ ਵਿੱਚ ਨਹੀਂ ਸੀ ਲਿਆਂਦਾ। ਸਮੇਂ ਦੀ ਚਾਲ ਅਨੁਸਾਰ ਜਿਵੇਂ ਜਿਵੇਂ ਹਾਲਾਤ ਬਣਦੇ ਗਏ ਭਗਤੀ ਦੇ ਨਾਲ-ਨਾਲ ਲੋੜ ਮੁਤਾਬਕ ਸ਼ਕਤੀ ਵੀ ਉਭਰਨੀ ਜਾਰੀ ਸੀ ਜਿਵੇਂ ਕਿ ਗੁਰੂ ਨਾਨਕ ਦੇਵ ਜੀ ਦਾ

**"ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ"**

ਵਾਲਾ ਫੁਰਮਾਨ ਰੱਬ ਨੂੰ ਕ੍ਰਾਂਤੀਕਾਰੀ ਮਿਹਣਾ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ, ਛੇਵੇਂ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਜੀ ਵਲੋਂ ਮੁਗਲ ਸਾਮਰਾਜ ਨੂੰ ਲਲਕਾਰ ਮਾਰਨੀ। ਨੌਵੇਂ ਗੁਰੂ ਤੇਗ ਬਹਾਦਰ ਸਾਹਿਬ ਵਲੋਂ ਸ਼ਹੀਦੀ ਦੇਣ ਲਈ ਆਪ ਦਿੱਲੀ ਜਾਣਾ। ਇਹ ਇਤਿਹਾਸਿਕ ਗਲਿਆਰਿਆਂ ਵਿੱਚ ਅਜੀਬੋ-ਗਰੀਬ, ਅਨੋਖਾ ਤੇ ਸੁਨਹਿਰੀ ਕਾਂਡ ਸੀ। ਇਸੀ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਬਦ ਉਚਾਰਿਆ ਸੀ:

**"ਚੂੰ ਕਾਰ ਅਜ਼ ਹਮਾ: ਹੀਲਤੇ ਦਰਗੁਜ਼ਰਤ।**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ"।**

ਭਾਵ ਇਹ ਕਿ ਜਦੋਂ ਇਨਸਾਫ ਪ੍ਰਾਪਤ ਕਰਨ ਲਈ ਸਾਰੇ ਹੀਲੇ ਵਸੀਲੇ ਬੇ-ਅਸਰ ਹੋ ਜਾਣ ਤਾਂ ਤਲਵਾਰ ਦੇ ਜ਼ੋਰ ਨਾਲ ਇਨਸਾਫ਼ ਦੀ ਮੰਗ ਜਾਇਜ ਹੈ।

ਕਲਮ ਤੋਂ ਤਲਵਾਰ ਜਾਂ ਸ਼ਾਸ਼ਤਰ ਤੋਂ ਸ਼ਸ਼ਤਰ ਤੱਕ ਲਗਭਗ 230 ਸਾਲ ਦਾ ਪੰਧ ਮੁਕਣ ਤੇ ਆ ਗਿਆ ਸੀ ਅਤੇ ਕਲਗੀਆਂ ਵਾਲੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੇ ' ਦੀ ਤਾਸੀਰ ਨੂੰ ਭਾਂਪਦਿਆਂ ਇਕ ਅਨੋਖਾ ਤੇ ਵਿਲੱਖਣ ਕਾਰਜ ਕਰਨ ਦਾ ਆਪਣੇ ਮਨ ਵਿੱਚ ਫੈਸਲਾ ਕਰ ਲਿਆ ਸੀ ਜੋ ਦੁਨੀਆਂ ਦੇ ਇਤਿਹਾਸ ਲਈ ਇਕ ਸੁਨਹਿਰੀ ਕਾਂਡ ਬਣਨਾ ਸੀ। ਇਹ ਕਾਂਡ ਸੀ ਇਕ ਵੱਖਰੀ ਆਨ-ਸ਼ਾਨ, ਮਾਣ ਅਤੇ ਉਭਰਵੀਂ ਪਹਿਚਾਣ ਵਾਲਾ ਕਾਂਡ ਜਿਸ ਨੂੰ **"ਖਾਲਸੇ "** ਦਾ ਨਾਂ ਦਿੱਤਾ ਗਿਆ। ਇਹ ਗੁਰੂ ਜੀ ਦੀ ਦੂਰ ਦ੍ਰਿਸ਼ਟੀ

ਦੀ ਵੱਡੀ ਮਿਸਾਲ ਵਜੋਂ ਜਾਣਿਆ ਜਾਂਦਾ ਹੈ। ਆਉਣ ਵਾਲੇ ਸਮੇਂ ਦੀ ਤਕਦੀਰ ਬਾਰੇ ਉਹ ਆਪੇਂ ਹੀ ਜਾਣੀ-ਜਾਣ ਸਨ। ਇਸ ਲਈ ਨਿਮਾਣਿਆਂ, ਲਤਾੜਿਆਂ, ਮਜ਼ਲੂਮ ਲੋਕਾਂ ਨੂੰ ਆਪਣੀ ਤਾਕਤ ਦਾ ਅਹਿਸਾਸ ਕਰਵਾਉਣ ਲਈ ਅਤੇ ਆਪਣੇ ਉੱਤੇ ਹੋ ਰਹੇ ਹਰ ਤਰ੍ਹਾਂ ਦੇ ਜ਼ੁਲਮ ਦਾ ਸਾਹਮਣਾ ਕਰਨ ਲਈ ਤਿਆਰ ਕਰਨ ਵਾਸਤੇ ਇਕ ਵੱਖਰੀ ਫੌਜ (ਖਾਲਸਾ) ਤਿਆਰ ਕਰਨ ਦਾ ਫੈਸਲਾ ਕਰ ਲਿਆ ਸੀ। ਗੁਰੂ ਜੀ ਨੇ ਲਗਭਗ ਇੱਕ ਸਾਲ ਇਸ ਕਾਰਜ ਦੀ ਤਿਆਰੀ ਲਈ ਲਾਇਆ। ਪੂਰੇ ਭਾਰਤ ਵਰਸ਼ ਵਿੱਚੋਂ ਹਰ ਜਾਤ, ਧਰਮ ਦੇ ਲੋਕਾਂ ਨੂੰ ਅਨੰਦਪੁਰ ਦੀ ਧਰਤੀ 'ਤੇ ਆਉਣ ਦਾ ਸੱਦਾ ਦਿੱਤਾ ਗਿਆ ਸੀ। ਖਾਲਸੇ ਦਾ ਪਹਿਰਾਵਾ ਵੀ ਪਹਿਲਾਂ ਹੀ ਵੱਖ-ਵੱਖ ਕਾਰੀਗੀਰਾਂ ਤੋਂ ਤਿਆਰ ਕਰਵਾ ਲਿਆ ਸੀ। ਜਿਵੇਂ ਕਿ ਲੱਖਾਂ ਦੀ ਗਿਣਤੀ ਵਿੱਚ ਕਛਹਿਰੇ, ਕੜੇ, ਕਿਰਪਾਨਾ, ਅਤੇ ਕੰਘੇ ਪਹਿਲਾਂ ਹੀ ਤਿਆਰ ਹੋ ਚੁੱਕੇ ਸਨ। ਆਖ਼ਰ ਉਹ ਘੜੀ ਆ ਹੀ ਗਈ ਸੀ। ਇਹ ਘੜੀ ਸੀ 30, ਮਾਰਚ, 1699 ਦੀ ਵਿਸਾਖੀ ਜਦੋਂ ਅਨੰਦਪੁਰ ਦੀ ਧਰਤੀ 'ਤੇ ਇਕ ਲਾ-ਮਿਸਾਲ ਪੰਡਾਲ ਲਾਇਆ ਗਿਆ ਸੀ, ਲੱਖਾਂ ਦੀ ਗਿਣਤੀ ਵਿੱਚ ਲੋਕਾਂ ਦੇ ਬੈਠਣ ਦਾ ਪ੍ਰਬੰਧ ਸੀ, ਕਿਸੇ ਨੂੰ ਕੁੱਝ ਵੀ ਪਤਾ ਨਹੀਂ ਸੀ ਕਿ ਕੀ ਹੋਣ ਵਾਲਾ ਹੈ ? ਚੋਜਾਂ ਵਾਲੇ ਪ੍ਰੀਤਮ ਨੇ ਕੀ ਕੌਤਕ ਵਿਖਾਉਣੇ ਹਨ ? ਇਥੋਂ ਤੱਕ ਕਿ ਜੋ ਪੰਜ ਪਿਆਰੇ ਸੀਸ ਭੇ ਟ ਕਰਨ ਲਈ ਅੱਗੇ ਆਏ ਸਨ, ਉਨ੍ਹਾਂ ਦੇ ਵੀ ਚਿੱਤ ਚੇਤੇ ਨਹੀਂ ਸੀ। ਹਾਂ ਇਕ ਗੱਲ ਜ਼ਰੂਰ ਹੈ ਕਿ ਸਾਰੇ ਭਾਵ ਪੰਜ ਪਿਆਰੇ ਪਹਿਲਾਂ ਤੋਂ ਹੀ ਗੁਰੂ ਜੀ ਦੀ ਹਜ਼ੂਰੀ ਵਿੱਚ ਜੁੜੇ ਹੋਏ ਸਨ। ਇਨ੍ਹਾਂ ਵਿਚੋਂ ਕਈਆਂ ਦੇ ਪੁਰਖੇ ਤਾਂ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਮੁਰੀਦ ਬਣੇ ਹੋਏ ਸਨ। ਸਾਡੇ ਸਾਰਿਆਂ ਦੇ ਦਿਮਾਗ ਵਿੱਚ ਇਕ ਇਹ ਆਮ ਵਿਸ਼ਵਾਸ਼ ਹੈ ਕਿ ਪੰਜ ਪਿਆਰੇ ਪਤਾ ਨਹੀਂ ਕਿਥੋਂ ਕਿਥੋਂ ਆਏ ਸੀ ਪਰ ਸੱਚ ਇਹ ਹੈ ਕਿ ਉਹ ਪਹਿਲਾਂ ਤੋਂ ਹੀ ਗੁਰੂ ਜੀ ਦੇ ਮੁਰੀਦ ਸਨ ਪਰ ਇਸ ਅਜੀਬੋ-ਗਰੀਬ ਕੌਤਕ ਤੋਂ ਬਿਲਕੁਲ ਅਨਜਾਣ ਸਨ। ਆਖਰ ਉਹ ਘੜੀ ਆ ਗਈ ਸੀ ਜਦੋਂ ਲੱਖਾਂ ਲੋਕਾਂ ਦੇ ਸਾਹਮਣੇ ਸਜੀ ਸਟੇਜ ਤੋਂ ਗੁਰੂ ਜੀ ਨੰਗੀ ਤਲਵਾਰ ਲੈ ਕੇ ਲਲਕਾਰੇ ਕਿ ਮੈਨੂੰ ਇਕ ਸੀਸ ਦੀ ਲੋੜ ਹੈ। ਕੋਈ ਸੂਰਮਾ ਜੋ ਆਪਣੀ ਖੁਸ਼ੀ ਨਾਲ ਆਪਣਾ ਸੀਸ ਦੇਣ ਲਈ ਤਿਆਰ ਹੈ ਸਟੇਜ 'ਤੇ ਆਵੇ। ਸਾਰੇ ਪੰਡਾਲ ਵਿੱਚ ਚੁੱਪ ਛਾ ਗਈ ਲੋਕਾਂ ਨੂੰ ਪਸੀਨੇ ਆਉਣ ਲੱਗੇ, ਜ਼ੁਬਾਨਾਂ ਬੰਦ ਕਰ ਲਈਆਂ। ਮਨਾਂ ਵਿੱਚ ਸੋਚਣ ਕਿ ਗੁਰੂ ਜੀ ਨੇ ਇਹ ਕੀ ਮੰਗ ਰੱਖ ਦਿੱਤੀ ਹੈ ? ਕੌਣ ਸੀਸ ਭੇਂਟ ਕਰਨ ਲਈ ਅੱਗੇ ਆ ਸਕਦਾ ਹੈ ?

ਹਰ ਇਕ ਦੇ ਮਨ ਵਿੱਚ ਦੁਬਿਦਾ ਸੀ। ਆਖਰ ਲਾਹੌਰ ਨਿਵਾਸੀ ਪਿਤਾ ਸੁੱਧੇ ਖੱਤਰੀ ਤੇ ਮਾਤਾ ਦਿਆਲੀ ਦਾ 1661 ਵਿੱਚ ਜਨਮਿਆ ਪੁੱਤਰ ਦਿਆ ਰਾਮ ਪੰਡਾਲ ਵਿਚੋਂ ਉੱਠ ਖੜਾ ਹੋਇਆ ਤੇ ਗੁਰੂ ਜੀ ਦੇ ਅੱਗੇ ਜਾ ਕੇ ਸਿਰ ਭੇਂਟ ਕਰਨ ਦੀ ਪੇਸ਼ਕਸ਼ ਕਰਕੇ ਪੰਡਾਲ ਵਿੱਚ ਬੈਠੇ ਲੱਖਾਂ ਲੋਕਾਂ ਨੂੰ ਹੈਰਾਨ ਕਰ ਦਿੱਤਾ। ਗੁਰੂ ਜੀ, ਦਿਆ ਰਾਮ ਨੂੰ ਤੰਬੂ ਵਿੱਚ ਲੈ ਗਏ ਅਤੇ ਕੁੱਝ ਦੇਰ ਬਾਅਦ ਖੂਨ ਨਾਲ ਲੱਥ-ਪੱਥ ਤਲਵਾਰ ਲੈ ਕੇ ਬਾਹਰ ਆਏ। ਫਿਰ ਇਕ ਹੋਰ ਸੀਸ ਦੀ ਮੰਗ ਕੀਤੀ ਤਾਂ ਹਸਤਨਾਪੁਰ ਨਿਵਾਸੀ ਜੱਟ ਸੰਤ ਰਾਮ ਤੇ ਪਤਨੀ ਸਾਭੋ ਦਾ 1663 ਵਿੱਚ ਪੈਦਾ ਹੋਇਆ ਪੁੱਤਰ ਆਪਣਾ ਸੀਸ ਕਟਵਾਉਣ ਲਈ ਗੁਰੂ ਜੀ ਦੇ ਸਾਹਮਣੇ ਪੇਸ਼ ਹੋਇਆ। ਇਸੇ ਲੜੀ ਦੇ ਤਹਿਤ ਤੀਜੀ ਵਾਰੀ ਦਵਾਰਕਾ ਨਿਵਾਸੀ ਤੀਰਥ ਚੰਦ ਛੀਂਬਾ ਤੇ ਦੇਵਾ ਬਾਈ ਦਾ 1661 ਵਿੱਚ ਜਨਮਿਆ ਪੁੱਤਰ ਪੇਸ਼ ਹੋਇਆ। ਚੌਥੀ ਮੰਗ ਉੱਤੇ ਜਗਨਨਾਥਪੁਰੀ ਨਿਵਾਸੀ ਝੀਵਰ ਗੁਲਜਾਰੀ ਤੇ ਧੰਨੋ ਦਾ ਪੁੱਤਰ ਹਿੰਮਤ ਰਾਏ ਜਿਸ ਦਾ ਜਨਮ ਵੀ 1661 ਈ: ਦਾ ਸੀ, ਸੀਸ ਕਟਾਉਣ ਲਈ ਅੱਗੇ ਆਇਆ ਅਤੇ ਪੰਜਵੀਂ ਤੇ ਆਖ਼ਰੀ ਵਾਰ ਬਿਦਰ ਨਿਵਾਸੀ ਭਾਈ ਨੈਣ ਨਾਈ ਤੇ ਅੰਕਮਾ ਦਾ ਪੁੱਤਰ 1665 ਵਿੱਚ ਜਨਮਿਆ ਸਾਹਿਬ ਚੰਦ ਸੀਸ ਦੇਣ ਲਈ ਗੁਰੂ ਜੀ ਪਾਸ ਪੁੱਜਾ। ਹਰ ਇਕ ਨਾਲ ਪਹਿਲੇ ਵਾਲਾ ਹੀ ਸਲੂਕ ਕੀਤਾ ਗਿਆ ਸੀ। ਪੰਜ ਸੀਸ ਲੈਣ ਦੀ ਪ੍ਰਕਿਰਿਆ ਖਤਮ ਹੋਈ ਤਾਂ ਗੁਰੂ ਜੀ ਪੰਜਾਂ ਨੂੰ ਸਾਬਤ ਸੂਰਤ ਤੰਬੂ ਤੋਂ ਬਾਹਰ ਲੈ ਆਏ। ਇਹ ਕੁੱਝ ਵੇਖਕੇ ਸਾਰੀ ਸੰਗਤ ਦੰਗ ਰਹਿ ਗਈ ਸੀ। ਉਸੀ ਸਮੇਂ ਅੰਮ੍ਰਿਤ ਤਿਆਰ ਕਰਨਾ ਸ਼ੁਰੂ ਕੀਤਾ। ਸਰਬਲੋਹ ਦੇ ਬਾਟੇ ਵਿੱਚ ਸਾਫ ਸੁਥਰਾ ਪਾਣੀ ਪਾਇਆ ਗਿਆ। ਸਰਬਲੋਹ ਦਾ ਖੰਡਾ ਉਸ ਵਿੱਚ ਪਾਕੇ ਬਾਣੀ ਉਚਾਰਨੀ ਸ਼ੁਰੂ ਕੀਤੀ। ਠੀਕ ਇਸੀ ਸਮੇਂ ਮਾਤਾ ਜੀਤੋ ਜੀ ਪਤਾਸ਼ੇ ਲੈ ਕੇ

ਹਾਜ਼ਰ ਹੋਏ ਤੇ ਤਿਆਰ ਹੋ ਰਹੇ ਅੰਮ੍ਰਿਤ ਵਿੱਚ ਪਤਾਸ਼ੇ ਪਾਕੇ ਮਿਠਾਸ ਭਰ ਦਿੱਤੀ। ਇਸ ਤਰ੍ਹਾਂ ਅੰਮ੍ਰਿਤ ਤਿਆਰ ਕੀਤਾ ਗਿਆ ਅਤੇ ਗੁਰੂ ਜੀ ਨੇ ਉਪਰੋਕਤ ਪੰਜਾਂ ਨੂੰ ਅੰਮ੍ਰਿਤ ਪਾਨ ਕਰਾਇਆ ਤੇ ਸਿੰਘ ਵਜੋਂ ਪੇਸ਼ ਕੀਤੇ ਜਿਵੇਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਪੰਜ ਪਿਆਰੇ ਬਣ ਗਏ ਸਨ। ਇਸ ਤੋਂ ਬਾਅਦ ਇਨ੍ਹਾਂ ਪੰਜਾਂ ਪਿਆਰਿਆਂ ਤੋਂ ਗੁਰੂ ਜੀ ਨੇ ਆਪ ਅੰਮ੍ਰਿਤ ਪ੍ਰਾਪਤ ਕੀਤਾ ਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣ ਗਏ। ਭਾਈ ਗੁਰਦਾਸ ਜੀ ਦੂਜੇ ਨੇ ਇਸੀ ਸਬੰਧ ਵਿੱਚ ਲਿਖਿਆ ਹੈ:

**"ਵਾਹੁ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ॥**
**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥**

ਜ਼ਾਹਿਰਾ ਤੌਰ ਤੇ ਇਹ ਯਤਨ ਕੌਮ ਨੂੰ ਜ਼ੁਲਮ ਤੇ ਜਬਰ ਦੇ ਖਿਲਾਫ ਤਿਆਰ ਕਰਨਾ ਸੀ। ਪਰ ਇਸ ਦਾ ਬੁਨਿਆਦੀ ਸਿਧਾਂਤ ਹੋਰ ਵੀ ਜ਼ਰੂਰੀ ਸੀ। ਗੁਰੂ ਸਾਹਿਬ ਨੇ ਮਨੁੱਖੀ ਸਮਾਜ ਅਤੇ ਕੌਮ ਨੂੰ ਸਵੈਮਾਣ ਅਤੇ ਆਤਮ ਸਨਮਾਨ ਦੇ ਅਰਥ ਸਮਝਾਏ। ਗੁਰੂ ਜੀ ਨੇ ਆਤਮ ਸਨਮਾਨ ਅਨੁਸਾਰ ਜਿਊਣ ਦੀ ਜਾਚ ਅਤੇ ਆਤਮ ਵਿਸ਼ਵਾਸ਼ ਨਾਲ ਜਿਊਣ ਦਾ ਢੰਗ ਲੋਕਾਈ ਨੂੰ ਦ੍ਰਿੜ੍ਹ ਕਰਵਾਇਆ। ਮਨੁੱਖੀ ਆਜ਼ਾਦੀ ਤੇ ਹੱਕ-ਸੱਚ ਦੇ ਲਈ ਲੜਨਾ-ਮਰਨਾ, ਮਨੁੱਖੀ ਬਰਾਬਰੀ ਦੇ ਸਿਧਾਂਤ ਨੂੰ ਨਾ ਸਿਰਫ ਸਮਝਣਾ ਬਲਕਿ ਇਸ ਨੂੰ ਅਮਲੀ ਜਾਮਾ ਪਹਿਨਾਉਣਾ ਅਤੇ ਮਨੁੱਖੀ ਭਾਈਚਾਰੇ ਦੀ ਗੁੜ੍ਹਤੀ ਦੇਕੇ ਮਾਨਵਤਾ ਅਤੇ ਮਾਨਵਤਾ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਰੱਖਿਆ ਕਰਨਾ ਖਾਲਸੇ ਦੀ ਸਿਰਜਣਾ ਦੇ ਪਿਛੇ ਅਹਿਮ ਮੰਤਵ ਵਜੋਂ ਦ੍ਰਿਸ਼ਟਮਾਨ ਕੀਤਾ ਗਿਆ। ਪੰਥ ਪ੍ਰਕਾਸ਼ ਵਿੱਚ ਗਿਆਨੀ ਗਿਆਨ ਸਿੰਘ ਦੇ ਹਵਾਲੇ ਨਾਲ ਇਹ ਪਤਾ ਚਲਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਖਾਲਸਾ ਸਿਰਜਣਾ ਪਿੱਛੇ ਆਸ਼ਾ-ਮਨਸ਼ਾ ਇਹ ਸੀ:

**"ਜਿਨ ਕੀ ਜਾਤਿ ਵਰਣ ਕੁਲ ਮਾਹੀ॥**
**ਸਰਦਾਰੀ ਨਹਿੰ ਭਈ ਕਦਾਂਹੀ।**
**ਇਨ ਹੀ ਕੋ ਸਰਦਾਰ ਬਨਾਵੋਂ॥**
**ਤਬਹਿ ਗੋਬਿੰਦ ਸਿੰਘ ਨਾਮ ਕਹਾਵੋਂ॥"**

ਇਸ ਲਈ ਹੀ ਤਾਂ ਭਾਈ ਨੰਦ ਲਾਲ ਗੋਯਾ ਨੇ ਗੁਰੂ ਗੋਬਿੰਦ ਜੀ ਪ੍ਰਤੀ ਕਿਹਾ:

**"ਕਾਦਰੇ ਹਰ ਕਾਰ ਗੁਰ ਗੋਬਿੰਦ ਸਿੰਘ।**
**ਬੇਕਸਾਂ ਦਾ ਯਾਰ ਗੁਰ ਗੋਬਿੰਦ ਸਿੰਘ"**

ਭਾਵ ਗੁਰੂ ਗੋਬਿੰਦ ਸਿੰਘ ਜੀ ਗਰੀਬਾਂ-ਮਜ਼ਲੂਮਾਂ ਦੀ ਮਦਦ ਕਰਨ ਸਦਕਾ ਲਾਚਾਰ ਤੇ ਬੇਸਹਾਰਾ ਲੋਕਾਂ ਦੇ ਦੋਸਤ ਬਣੇ।

ਸਦੀਆਂ ਤੋਂ ਜ਼ੁਲਮ-ਜ਼ਬਰ ਦੇ ਭਾਰ ਹੇਠ ਸਹਿਕਦੀ ਕੌਮ ਨੂੰ ਇਕ ਚੜ੍ਹਦੀ ਕਲਾ ਵਿੱਚ ਵਿਚਰਨ ਵਾਲੀ ਕੌਮ ਦਾ ਰੂਪ ਦੇਣ ਲਈ ਕੀਤੀ ਖਾਲਸਾ ਸਿਰਜਣਾ ਸਬੰਧੀ ਗੁਰੂ ਜੀ ਲਿਖਦੇ ਹਨ:

**ਖਾਲਸਾ ਅਕਾਲ ਪੁਰਖ ਕੀ ਫੌਜ॥**
**ਪ੍ਰਗਟਿਓ ਖਾਲਸਾ ਪ੍ਰਮਾਤਮਾ ਕੀ ਮੌਜ॥**

ਖਾਲਸਾ ਸਿਰਜਣਾ ਦੁਨੀਆਂ ਦੇ ਇਤਿਹਾਸ ਵਿੱਚ ਪਹਿਲੀ ਵਾਰੀ ਹੋਈ ਅਤੇ ਇੰਨੀ ਚਰਚਾ ਦਾ ਵਿਸ਼ਾ ਬਣੀ ਕਿ ਹੋਰ ਦੇਸ਼ਾਂ ਦੇ ਵੱਡੇ-ਵੱਡੇ ਮਹਾਨ ਵਿਦਵਾਨ, ਫਿਲਾਸਫ ਇਸ ਤੋਂ ਪ੍ਰਭਾਵਿਤ ਹੋਕੇ ਦੰਗ ਰਹਿ ਗਏ। ਵਾਕਿਆ ਹੀ ਇਹ ਆਪਣੇ ਆਪ ਵਿੱਚ ਬਹੁਤ ਅਚੰਭੇ ਵਾਲੀ ਅਤੇ ਅਤਿ ਪ੍ਰਭਾਵਸ਼ਾਲੀ ਘਟਨਾ ਸੀ। ਇਥੇ ਹੀ ਬੱਸ ਨਹੀਂ ਗੁਰੂ ਜੀ ਨੇ ਖਾਲਸੇ ਨੂੰ ਬਹੁਤ ਵੱਡੀ ਮਾਣ ਵਡਿਆਈ ਬਖਸ਼ੀ ਅਤੇ ਖਾਲਸੇ ਨੂੰ ਹੀ ਸਾਰੀ ਤਾਕਤ ਦਾ ਕੇਂਦਰ ਬਿੰਦੂ ਬਣਾਇਆ। ਆਪ ਅੰਮ੍ਰਿਤਪਾਨ ਤੋਂ ਬਾਅਦ ਗੁਰੂ ਜੀ ਉਚਾਰਦੇ ਹਨ:

**" ਇਨ ਹੀ ਕੀ ਕ੍ਰਿਪਾ ਸੇ ਸਜੇ ਹਮ ਹੈ,**
**ਨਹੀ ਮੋਰੋ ਸੋ ਗਰੀਬ ਕਰੋਰ ਪਰੇ॥ "**

ਖਾਲਸਾ ਸਿਰਜਣਾ ਦੀ ਅਸਲੀ ਬੁਨਿਆਦ ਲੋਕਤੰਤਰੀ ਸਿਧਾਂਤਾਂ ਤੇ ਅਧਾਰਿਤ ਹੈ। ਇਸ ਬੇਮਿਸਾਲ ਸਿਰਜਣਾ ਦਾ ਸਭ ਤੋਂ ਵੱਡਾ ਵਰਦਾਨ ਜਾਤ-ਪਾਤ ਰਹਿਤ ਸਮਾਜ ਕਾਇਮ ਕਰਨਾ ਸੀ ਜੋ ਕਿ ਉਨ੍ਹਾਂ ਸਮਿਆਂ ਵਿੱਚ ਆਪਣੇ ਆਪ ਵਿੱਚ ਇਕ ਵਿਲੱਖਣ ਤੇ ਨਿਰਾਲੀ ਸੋਚ ਦੀ ਉਪਜ ਸੀ ਕਿਉਂਕਿ ਉਸ ਸਮੇਂ ਸਮਾਜ ਵਿੱਚ ਛੂਤ-ਛਾਤ ਇਕ ਕੋੜ੍ਹ ਦਾ ਰੂਪ ਧਾਰਨ ਕਰ ਚੁੱਕਾ ਸੀ:

**"ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ"**

ਦੇ ਸਿਧਾਂਤ 'ਤੇ ਅਧਾਰਿਤ ਉਨ੍ਹਾਂ ਨੇ ਹਰ ਜਾਤ ਦੇ ਲੋਕਾਂ ਨੂੰ ਇਕੋ ਬਾਟੇ ਵਿੱਚ ਅੰਮ੍ਰਿਤ ਛਕਾ ਕੇ, ਸਾਰੀਆਂ ਜਾਤਾਂ ਨੂੰ ਇਕ-ਮਿਕ ਕਰਕੇ ਖਾਲਸੇ ਦਾ ਰੂਪ ਦੇ ਦਿੱਤਾ ਸੀ। ਸੋ ਇਸ ਵਿੱਚ ਕੋਈ ਅੱਤਕਥਨੀ ਨਹੀਂ ਹੋਵੇਗੀ ਕਿ ਖਾਲਸੇ ਦੀ ਸਿਰਜਣਾ ਦਾ ਇਹ ਵਿੱਖਲਣ ਪੱਖ ਹੋਰ ਕਿਸੇ ਵੀ ਧਰਮ ਵਿੱਚ ਨਹੀਂ ਸੀ।

ਇਥੇ ਹੀ ਬਸ ਨਹੀਂ ਗੁਰੂ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਗਿਆਰਵੇਂ, ਜੁਗੋ ਜੁੱਗ ਅਟੱਲ ਗੁਰੂ ਦੀ ਪਦਵੀ ਦੇ ਕੇ, ਦੇਹਧਾਰੀ ਪ੍ਰਥਾ ਨੂੰ ਹਮੇਸ਼ਾ ਲਈ ਖਤਮ ਕਰ ਦਿੱਤਾ ਸੀ ਅਤੇ ਸਿੱਖਾਂ ਨੂੰ ਇਕ ਸਦੀਵੀ ਹੁਕਮ ਦਿੱਤਾ:

**ਸਭ ਸਿੱਖਣ ਕੋ ਹੁਕਮ ਹੈ॥**
**ਗੁਰੂ ਮਾਨਿਓ ਗ੍ਰੰਥ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਪ੍ਰਸਤੀ ਅਧੀਨ, ਉਨ੍ਹਾਂ ਦੇ ਸ਼ਬਦਾਂ ਦੇ ਅਧਾਰਿਤ ਖਾਲਸੇ ਨੂੰ ਹਰ ਤਰ੍ਹਾਂ ਦੇ ਫੈਸਲੇ ਕਰਨ ਦੇ ਅਧਿਕਾਰ ਦੇ ਦਿੱਤੇ ਗਏ ਸਨ। ਭਾਵ ਖਾਲਸੇ ਨੂੰ, ਸਿੱਖਾਂ ਨੂੰ, ਗੁਰੂ ਜੀ ਤੋਂ ਬਾਅਦ ਗਿਆਰਵੇਂ ਸ਼ਬਦ ਗੁਰੂ ਸਾਹਿਬ ਜੀ ਤੋਂ ਹੀ ਹਰ ਤਰ੍ਹਾਂ ਦੀ ਅਗਵਾਈ ਲੈਣੀ ਹੋਵੇਗੀ। ਜਨਮ ਤੋਂ ਮੌਤ ਤੱਕ ਦੇ ਹਰ ਤਰ੍ਹਾਂ ਦੇ ਕਾਰਜ ਵਿਹਾਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਬੇਨਤੀ ਕਰਕੇ ਆਗਿਆ ਲੈਣੀ ਹੋਵੇਗੀ ਅਤੇ ਸਪੂੰਰਨਤਾ ਤੋਂ ਬਾਅਦ ਵੀ ਅਜੇਹਾ ਕਰਨਾ ਜ਼ਰੂਰੀ ਹੋਵੇਗਾ। ਹਰ ਤਰ੍ਹਾਂ ਦੇ ਮਸਲੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਵਾਕ ਲੈ ਕੇ ਪੰਜ ਪਿਆਰਿਆਂ ਵਲੋਂ ਸੇਧ ਲੈਣੀ ਹੋਵੇਗੀ। ਭਾਵ ਇਹ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਪ੍ਰਸਤੀ ਹੇਠ ਪੰਜ ਪਿਆਰਿਆਂ ਨੂੰ ਫੈਸਲੇ ਲੈਣ ਦੇ ਅਧਿਕਾਰ ਦਿੱਤੇ ਅਤੇ ਸਭ ਤੋਂ ਪਹਿਲਾਂ ਪੰਜ ਪਿਆਰਿਆਂ ਦਾ ਫੈਸਲਾ ਗੁਰੂ ਜੀ ਨੇ ਚਮਕੌਰ ਦੀ ਗੜ੍ਹੀ ਛੱਡਣ ਵੇਲੇ ਆਪ ਮੰਨਿਆ ਸੀ। ਪਰ ਅੱਜ ਦੇ ਹਾਲਾਤ ਵੇਖ ਕੇ ਬਹੁਤ ਦੁੱਖ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸ਼ਾਸ਼ਤਰ ਤੇ ਦਸਵੀਂ ਜੋਤ ਦੇ ਸ਼ਸ਼ਤਰ ਦੇ ਰਲੇਵੇਂ ਵਿਚੋਂ ਉਜਾਗਰ ਹੋਈ ਸਿੱਖ ਫਿਲਾਸਫੀ, ਸਿੱਖ ਸੋਚ, ਖਾਲਸੇ ਦੇ ਕਾਰਜ ਖੇਤਰ, ਤੌਰ ਤਰੀਕਿਆਂ ਨੂੰ ਅੱਜ ਦੇ ਖਾਲਸੇ ਆਪਣੇ ਹੀ ਵੱਖਰੇ ਅਰਥ ਦੇਕੇ, ਗੁਰੂਆਂ ਦੇ ਉਪਦੇਸ਼ਾਂ ਤੋਂ ਦੂਰ ਹੋਣ ਦੇ ਹਰ ਉਪਰਾਲੇ ਕੀਤੇ ਜਾ ਰਹੇ ਸਨ। ਸਿੱਖੀ ਜਾਂ ਖਾਲਸਾ ਦੇ ਸਿਧਾਂਤ ਤੇ ਪਹਿਰਾ ਦੇਣਾ ਭੁਲ ਕੇ ਆਪਣੇ ਲੋਭ ਲਾਲਚ ਵਿੱਚ ਪੈ ਕੇ ਗੁਰੂ ਦੀ ਬਖਸ਼ਿਸ਼ ਦਾ ਇਕ ਤਰ੍ਹਾਂ ਦਾ ਮਜ਼ਾਕ ਉਠਾਇਆ ਜਾ ਰਿਹਾ ਹੈ ਜੋ ਅਤੀ ਸ਼ਰਮਨਾਕ ਕਾਰਾ ਹੈ।

—0—

## ਉਹ ਤਾਂ ਗਿ: ਦਿੱਤ ਸਿੰਘ ਹੀ ਸੀ

ਸਿੰਘ ਸਭਾ ਲਾਹੌਰ ਬਣਾਉਣ ਵਾਲਾ,
ਵਹਿਮਾਂ-ਭਰਮਾਂ ਨੂੰ ਮਿਟਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਸਵਾਮੀ ਦਯਾ ਨੰਦ ਨੂੰ ਹਰਾਉਣ ਵਾਲਾ,

ਖੜਗ ਗਿਆਨ ਦੀ ਚਲਾਉਣ ਵਾਲਾ,
ਫੋਕੇ ਕਰਮ-ਕਾਂਡਾਂ ਨੂੰ ਭਜਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਕਾਲਜ ਅੰਮ੍ਰਿਤਸਰ ਬਣਾਉਣ ਵਾਲਾ,

ਬਾਬਾ ਬੇਦੀ ਦੀ ਗੱਦੀ ਹਟਾਉਣ ਵਾਲਾ,
ਮਰਯਾਦਾ ਦਰਬਾਰ ਸਾਹਿਬ ਦੀ ਬਣਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਦਰਬਾਰ ਸਾਹਿਬ ਵਿਚੋਂ ਮੂਰਤੀਆਂ ਹਟਾਉਣ ਵਾਲਾ,

ਸੁੱਤੀ ਹੋਈ ਕੌਮ ਨੂੰ ਜਗਾਉਣ ਵਾਲਾ,
ਪੰਜਾਬੀ ਦਾ ਪਹਿਲਾ ਪ੍ਰੋਫੈਸਰ ਅਖਵਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
ਖਾਲਸਾ ਅਖ਼ਬਾਰ ਲਾਹੌਰ ਚਲਾਉਣ ਵਾਲਾ,

ਸਖੀ ਸਰਵਰ ਦੇ ਚਾਲਿਆਂ ਤੋਂ ਹਟਾਉਣ ਵਾਲਾ,
ਗੁੱਗੇ ਨੂੰ ਗਪੌੜਾ ਕਹਿ ਬੁਲਾਉਣ ਵਾਲਾ,
ਉਹ ਤਾਂ ਗਿਆਨੀ ਦਿੱਤ ਸਿੰਘ ਹੀ ਸੀ।
'ਕਲੌੜ' ਵਾਲਾ ਧੁੰਮਾਂ ਜੱਗ ਵਿੱਚ ਪਾਉਣ ਵਾਲਾ।

*ਪ੍ਰਿੰ: ਨਸੀਬ ਸਿੰਘ 'ਸੇਵਕ'*

—0—

*ਲੜੀਵਾਰ*
*ਕਿਸ਼ਤ 10*

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ* *ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

*ਹਾਸੀ ਕਰਕੇ ਕਹਿੰਦਾ ਸਾ ਜੋ ਪੇਟ ਪੋਪ ਦਾ ਭਾਈ।*
*ਲੈਟਰ ਬੌਕਸ ਹੈ ਇਹ ਬਨਯਾ ਦਏ ਸਰਾਧ ਪੁਚਾਈ।*
*ਪਰ ਹੁਣ ਆਪੇ ਕਹੇ ਗ੍ਰੰਥ ਵਿੱਚ ਕਰੋ ਸਰਾਧ ਪਿਆਰੇ।*
*ਕਿਹੜੀ ਸੱਚੀ ਗੱਲ ਸਾਧ ਦੀ ਚੰਗਾ ਪੁਰਖ ਵਿਚਾਰੇ॥ ੩੮॥*
*ਅਪਨੇ ਹੀ ਕਹਨ ਨੂੰ ਖੰਡੇ ਆਪੇ ਜੋਇ ਪ੍ਰਾਨੀ।*
*ਉਸ ਪਰ ਕਰ ਵਿਸ੍ਵਾਸ ਭਲਾ ਨਾ ਹੋਵੇ ਜਗ ਵਿਚ ਹਾਨੀ?*
*ਅਪਨੇ ਪੈਰ ਕੁਹਾੜੀ ਮਾਰੇ ਜੋ ਆਪੇ ਸੁਨ ਭਾਈ।*
*ਕਯੋਂ ਨਾ ਲੋਗ ਕਹਨਗੇ ਉਸਨੂੰ ਹੈ ਇਹ ਮਹਾਂ ਸੁਦਾਈ॥ ੩੯॥*
*ਨਾਲੇ ਖੰਡਨ ਕਰੇ ਸਰਾਧਾਂ ਨਾਲੇ ਪਿਆ ਕਰਾਵੇ।*
*ਐਸਾ ਪੁਰਖ ਕਹੋ ਜੱਗ ਅੰਦਰ ਕਿਉਂ ਕਰ ਸੋਭਾ ਪਾਵੇ?*
*ਜਿਸਤੇ ਪ੍ਰਗਟ ਹੁੰਦਾ ਸੈਨੂੰ ਭੇਦ ਨ ਸਾਧੂ ਪਾਇਆ।*
*ਜਿਸ ਵੇਲੇ ਜੋ ਮਨ ਵਿੱਚ ਆਯਾ ਓਸਾ ਚਾਇ ਸੁਨਾਯਾ॥ ੪੦॥*
*ਜੇਹੀ ਕੋਕੋ ਤੇਹੇ ਬੱਚੇ ਗੁਰ ਜੈਸੇ ਹੀ ਚੇਲੇ।*
*ਬੈਠੇ ਛੱਡ ਸਰਾਧ ਕਹਨ ਹਨ ਬਚੇ ਅਸਾਡੇ ਧੇਲੇ।*
*ਅਪਨੀ ਅਕਲ ਨ ਰੱਖਨ ਰਾਈ ਭੇਡ ਚਾਲ ਪਰ ਚਲਦੇ।*
*ਓੜਕ ਨੂੰ ਰਹ ਜਾਸਨ ਸਾਰੇ ਐਵੇਂ ਹੀ ਹੱਥ ਮਲਦੇ॥ ੪੧॥*

**ਭਾਵ**- ਸਾਧੂ ਜੀ ਨੇ ਦੇਵ ਤਰਪਣ ਬ੍ਰਹਮ ਤੀਰਥ ਨਾਲ ਉੱਤ੍ਰ ਪਾਸੇ ਨੂੰ ਮੂੰਹ ਕਰਕੇ ਜੋ ਦੇਣਾਂ ਦੱਸਿਆ ਹੈ ਸੋ ਕਿਆ ਉਨ੍ਹਾਂ ਨੇ ਕੋਈ ਦੇਵਤਿਆਂ ਦਾ ਦੇਸ਼ ਵੱਸਦਾ ਸਮਝਿਆ ਹੈ ਯਾ ਉਹ ਦੇਵਤੇ ਉਸ ਪਾਸੇ ਦੇ ਹੀ ਪੱਤੀਦਾਰ ਹਨ? ਇਸਤੇ ਬਿਨਾਂ ਅਸੀਂ ਇਹ ਭੀ ਪੁੱਛਦੇ ਹਾਂ ਕੇ ਸਾਨੂੰ ਇਹ ਤਾਂ ਕੋਈ ਖਬਰ ਨਹੀਂ ਹੈ ਕੇ ਉੱਤਰ ਪਾਸੇ ਕਿਤਨੇ ਕੁ ਦੇਵਤੇ ਰਹਿੰਦੇ ਹਨ? ਫਿਰ ਸਾਡੇ ਪਾਸ ਇਹ ਭੀ ਗਿਣਤੀ ਨਹੀਂ ਹੈ ਭਾਰਤ ਵਿੱਚ ਤਰਪਣ ਕਰਨ ਵਾਲੇ ਕਿਤਨੇ ਕੁ ਹਨ॥

ਫਿਰ ਜਦ ਅਪਨੇ ਸਮਯ ਪਰ ਤਰਪਣ ਕਰਨ ਤੇ ਸਾਰੇ ਦੇਵਤੇ ਤਰਪਣ ਲੈਨ ਆਉਨਗੇ ਤਾਂ ਫਿਰ ਜੁਦੇ-ਜੁਦੇ ਆਦਮੀ ਤੇ ਇਕ-ਇਕ ਦੇਵਤਾ ਲਏਗਾ ਕੇ ਇੱਕ ਦੇ ਗਿਰਦੇ ਸਾਰੇ ਹੋ ਜਾਨਗੇ? ਜੇ ਜੁਦੇ-ਜੁਦੇ ਹੋਕੇ ਲੈਨਗੇ ਤਾਂ ਉਨ੍ਹਾਂ ਨੇ ਤਰਪਣ ਕਰਨ ਵਾਲੇ ਵੰਡੇ ਹੋਏ ਹਨ ਕੇ ਜੋ ਜਿਸਦੇ ਧੱਕੇ ਚੜਿਆ ਲੈ ਜਾਏਗਾ? ਇਨ੍ਹਾਂ ਦੋਨਾਂ ਹੀ ਹਾਲਤ ਵਿੱਚ ਦੇਵ ਅਤੇ ਤਰਪਣ ਕਰਨ ਵਾਲਿਆਂ ਦਾ ਅਜੇਹਾ ਮਾਘਾ ਪਵੇਗਾ ਜੋ ਆਖਨ ਤੇ ਬਾਹਰ ਹੈ। ਫਿਰ ਕਿਆ ਉਹ ਦੇਵਤੇ ਅਜੇਹੇ ਨਿਰਬਲ ਅਰ ਪਰਾਧੀਨ ਹਨ ਕਿ ਦੋ ਚੁਲੀਆਂ ਪਾਣੀ ਦੀਆਂ ਲੈਨ ਨੂੰ ਇਤਨੀ ਦੂਰ ਨੱਸੇ ਆਉਂਦੇ ਹਨ ਅਤੇ ਦਰਯਾਉ ਯਾ ਖੂਹਿਆਂ ਪਰ ਮਨ ਭਾਉਂਦਾ ਪਾਣੀ ਨਹੀਂ ਪੀ ਸਕਦੇ?

ਫਿਰ ਰਹੀ ਸਰਾਧ ਦੀ ਰੀਤੀ ਸੋ ਭੀ ਠੀਕ ਨਹੀਂ ਹੈ ਕਿਉਂਕਿ ਪਹਿਲੇ ਤਾਂ ਸਾਧੂ ਜੀ ਇਸ ਪਰ ਆਪੇ ਹੀ ਠੱਠੇ ਕਰਦੇ ਹੁੰਦੇ ਸਨ ਅਰ ਹੱਸ-ਹੱਸ ਕੇ ਆਖਦੇ ਸਨ ਕੇ ਪ੍ਰਤੀਤ ਹੁੰਦਾ ਹੈ ਜੋ ਨਿਰੇ ਪਿਤ੍ਰਾਂ ਨੂੰ ਖੀਰ ਪੂਰੀ ਪਹੁਚਾਉਨ ਲਈ ਪੋਪਾਂ ਦਾ ਪੇਟ (Letter Box) ਅਰਥਾਤ ਚਿੱਠੀਆਂ ਦਾ ਸੰਦੂਕ ਹੈ, ਇਸ ਤੇ ਇਹ ਸਾਰੀ ਗੱਪ ਸਮਝਦੇ ਸਨ, ਸੋ ਸਾਬਤ ਹੁੰਦਾ ਹੈ ਤੇ ਉਹ ਵੇਦ ਹੀ ਸ੍ਰਾਧ ਕਰਨ ਦੀ ਆਗਯਾ ਨਹੀਂ ਮੰਨਦੇ ਸੇ॥

ਦੂਸਰਾ ਜੋ ਉਨ੍ਹਾਂ ਨੇ ਪਹਿਲੀ ਜਿਲਦ ਸੱਤਯਾਰਥ ਪ੍ਰਕਾਸ਼ ਵਿੱਚ ਸ੍ਰਾਧ ਕਰਨਾਂ ਅੰਗੀਕਾਰ ਕੀਤਾ ਹੈ ਇਸ ਪਰ ਭੀ ਅਸੀਂ ਇਹ ਪੁੱਛਦੇ ਹਾਂ ਕੇ ਉਹ ਮਰੇ ਪਿਤ੍ਰ ਸਾਲ ਭਰ ਕਿਥੇ ਰੈਂਹਦੇ ਹਨ ਅਰ ਇਤਨਾਂ ਚਿਰ ਕਿਆ ਖਾਂਦੇ ਹਨ? ਜਿਸ ਤਰ੍ਹਾਂ ਮੁਸਲਮਾਨ ਮਤ ਵਿੱਚ ਸਾਰੇ ਮੁਰਦੇ ਕਬਰਾਂ ਵਿੱਚ ਪਏ ਮੰਨਯਾ ਹੋਇਆ ਹੈ, ਇਸ ਤਰ੍ਹਾਂ ਕਿਆ ਸਾਧੂ ਨੇ ਭੀ ਸਾਰੇ ਜੀਵ ਜੋ ਪਿਤ੍ਰ ਕਹਾਉਂਦੇ ਹਨ ਕਿਸੇ ਖਾਸ ਜਗ੍ਹਾ ਪਰ ਬੈਠੇ ਅੰਗੀਕਾਰ ਕੀਤੇ ਹਨ? ਜੇ ਉਨ੍ਹਾਂ ਵਾਸਤੇ ਕੋਈ ਖਾਸ ਦੇਸ਼ ਮੰਨਯਾ ਹੈ ਤਾਂ ਉਨ੍ਹਾਂ ਦੇ ਸੇਵਕ ਸਮਾਜ ਭਾਈਆਂ ਨੂੰ ਦੱਸਨਾਂ ਚਾਹੀਦਾ ਹੈ, ਅਰ ਜੇ ਉਹ ਅਵਾਰਾ ਫਿਰਦੇ ਹਨ ਤਾਂ ਮਹਾਂ ਦੁੱਖ ਸਹਾਰ ਕੇ ਹੋਣਗੇ,

ਕਿਉਂਕਿ ਸਥੂਲ ਸਰੀਰ ਤਾਂ ਉਨ੍ਹਾਂ ਪਾਸ ਹੈ ਨਹੀਂ ਜੋ ਅਪਨੇ ਸੀਤ ਵਾਤ ਆਦਿਕ ਦੇ ਨਾਸ ਦਾ ਉਪਾਉ ਕਰ ਸੱਕੇ ਜਿਸਤੇ ਉਹ ਅਜੇਹੇ ਦੁਖੀ ਹੋਨਗੇ ਜੋ ਕਥਨ ਤੇ ਬਾਹਰ ਹੈ ਪ੍ਰੰਤੂ ਜੇ ਕੋਈ ਸਮਾਜੀ ਇਹ ਕਹੇ ਕੇ ਉਨ੍ਹਾਂ ਨੂੰ ਸੀਤ ਵਾਤਾਦਿਕ ਕਲੇਸ਼ ਨਹੀਂ ਸਤਾ ਸਕਦੇ ਅਰ ਜੇ ਸਤਾਉਨਗੇ ਭੀ ਤਦ ਉਨ੍ਹਾਂ ਪਾਸ ਲਿੰਗ ਸਰੀਰ ਹੈ ਉਸ ਦੇ ਬਲ ਨਾਲ ਉਹ ਉਸਦਾ ਉਪਾਇ ਕਰ ਸਕਦੇ ਹਨ, ਇਸਦਾ ਉੱਤਰ ਇਤਨਾ ਹੀ ਹੈ ਕੇ ਜੇ ਉਨ੍ਹਾਂ ਨੂੰ ਕਲੇਸ਼ ਸਤਾ ਨਹੀਂ ਸਕਦੇ ਤਾਂ ਭੁਖ ਪਯਾਸ ਭੀ ਤਾਂ ਸਤਾ ਨਹੀਂ ਸਕਦੀ ਫਿਰ ਸਰਾਧਾਂ ਦੀ ਉਨ੍ਹਾਂ ਨੂੰ ਕਯਾ ਲੋੜ ਹੈ? ਇਸੀ ਤਰ੍ਹਾਂ ਜੇ ਉਨ੍ਹਾਂ ਪਾਸ ਭੁੱਖ ਪਿਆਸਾ ਦੂਰ ਕਰਨ ਦਾ ਸਾਧਨ ਲਿੰਗ ਸਰੀਰ ਹੈ ਤਾਂ ਫਿਰ ਭੀ ਉਹ ਜਿਸ ਜਗਾ ਹੋਨ ਉਹ ਜਗਾ ਪਰ ਹੀ ਭੋਜਨ ਖਾ ਸਕਦੇ ਹਨ ਜਿਸਤੇ ਇਤਨੀ ਦੂਰ ਨੱਸੇ ਆਉਨਾ ਨਿਰਾ ਨੰਗ ਭੁਖਦਾ ਹੀ ਨਮੂਨਾ ਹੈ।

ਇਸ ਤੇ ਬਿਨ੍ਹਾਂ ਅਸੀਂ ਇਹ ਭੀ ਪੁਛਦੇ ਹਾਂ ਕੇ ਉਹ ਪਿਤਰ ਅਪਨੇ ਕਰਮਾਨੁਸਾਰ ਕਿਸੇ ਜੂਨ ਨੂੰ ਪ੍ਰਾਪਤ ਹੋ ਜਾਂਦੇ ਹਨ ਕੇ ਨਹੀਂ? ਜੇ ਹੋ ਜਾਂਦੇ ਹਨ ਤਾਂ ਜਦ ਉਹ ਸਰਾਧ ਲੈਨ ਵਾਸਤੇ ਅਪਨੇ ਪੁੱਤ੍ਰ ਪੋਤ੍ਰੇ ਤੇ ਆਉਂਦੇ ਹਨ ਤਦ ਉਸ ਸਰੀਰ ਨੂੰ ਤਿਆਗਕੇ ਆਉਂਦੇ ਹਨ ਕੇ ਉਸਦੇ ਨਾ ਹੀ ਦਰਸ਼ਨ ਦੇਂਦੇ ਹਨ? ਪਹਿਲੇ ਜੇ ਉਹ ਅਪਨੇ ਸਰੀਰ ਨੂੰ ਤਿਆਗਕੇ ਆਉਨ ਤਾਂ ਉਹ ਸਰੀਰ ਜਿਸ ਵਿਚੋਂ ਨਿਕਲਨਗੇ ਸੋ ਮੁਰਦਾ ਹੋ ਜਾਏਗਾ ਜਿਸ ਤੇ ਸਰਾਧਾਂ ਵਿੱਚ ਕਈ ਮਨੁਸ਼ ਪਸ਼ੂ ਅਤੇ ਪੰਖੀ ਅੱਧਾ ਦਿਨ ਯਾ ਪਹਿਲ ਅੱਧਾ ਪਹਰ ਮੁਰਦੇ [illegible] ਜਾਨ ਅਰ ਫਿਰ ਉਸੇ ਤਰ੍ਹਾਂ ਸਵਾਧਾਨ ਹੋ ਜਾਇਆ ਕਰਨ ਜਿਸਤੇ ਲੋਗ ਸਮਝ ਲੀਤਾ ਕਰਨ ਕੇ ਇਹ ਸਰਾਧ ਖਾਣ [illegible] ਸੇ॥

ਦੂਸਰਾ ਜੇ ਉਹ ਦੇਹ ਸਣੇ ਹੀ ਆਉਂਦੇ ਹਨ ਤਦ ਜਿਸ ਦਿਨ ਜਿਸ ਦੇ ਘਰ ਸਰਾਧ ਹੋਵੇ ਉਸ ਦਿਨ ਉਸ ਦੇ ਬੂਹੇ ਅੱਗੇ ਕੋਈ ਪਿਤ੍ਰ ਹਾਥੀ ਹੋ ਕੇ ਖੜੇ, ਕੋਈ ਘੋੜਾ ਹੋ ਕੇ ਆਵੇ, ਇਸੇ ਤਰ੍ਹਾਂ ਕੋਈ ਘੁੱਗੀ ਕਬੂਤ੍ਰ ਅਤੇ ਸੱਪ ਭੇਡ ਆਦਿਕ ਜਾਨਵਰਾਂ ਦਾ ਬੂਹੇ ਉੱਤੇ ਝੰਬੇਲਾ ਪੈ ਜਾਏ, ਜਿਸ ਤੇ ਉਨ੍ਹਾਂ ਲਈ ਫਿਰ ਨਿਰਾ ਖੀਰ ਪੂਰੀ ਨਾਲ ਹੀ ਪਰਚਾਉਨਾ ਠੀਕ ਨਹੀਂ ਹੋਵੇਗਾ ਕਿੰਤੂ ਹਰ ਇਕ ਦਾ ਦਾਣਾ ਖਾਣਾ ਜੁਦਾ-ਜੁਦਾ ਤਿਆਰ ਕਰਨਾ ਪਏਗਾ। ਆਪ ਦੇਖ ਸਕਦੇ ਹੋ ਕੇ ਇਸਤੇ ਕਿਤਨਾਂ ਕੁ ਝੰਬੇਲਾ ਪਏਗਾ॥

ਇਸ ਕਥਨ ਤੇ ਤਰਕੇ ਜੇ ਸਾਧੂ ਯਾ ਉਸਦੇ ਸੇਵਕ ਇਹ ਆਖਨ ਕੇ ਉਹ ਪਿਤ੍ਰ ਸੁਤੰਤ੍ਰ ਵਿਚਰਦੇ ਰਹਿੰਦੇ ਹਨ ਅਰ ਇਤਰ ਜੂਨੀਆਂ ਵਿੱਚ ਨਹੀਂ ਪੈਂਦੇ ਤਾਂ ਇਹ ਕੋਈ ਯੁਕਤੀ ਨਹੀਂ ਹੈ, ਕਿਉਂਕਿ ਇਹ ਦੋਸ਼ ਸਾਧੂ ਨੇ ਮੁਕਤੀ ਪਰ ਹੀ ਦੇਕੇ ਆਪਨੇ ਆਪ ਖੰਡਨ ਕਰ ਦਿੱਤਾ ਹੈ ਕੇ ਜੇ ਮੁਕਤ ਪੁਰਖ ਮੁੜਕੇ ਨਾ ਆਇਆ ਤਾਂ ਜੀਵ ਮੁੱਕ ਜਾਨਗੇ, ਸੋ ਇਸੇ ਤਰ੍ਹਾਂ ਜੇ ਜੀਵ ਜਨ ਮਾਤ੍ਰ ਨੂੰ ਨਹੀਂ ਪਾਉਨਗੇ ਨਿਰੇ ਸੁਤੰਤ੍ਰ ਹੋਕੇ ਸ੍ਰਾਧ ਖਾਣੇ ਪਰ ਹੀ ਲੱਕ ਬੰਨ੍ਹ ਲੈਨਗੇ ਤਾਂ ਨਿਸਚੇ ਕਰਕੇ ਜਾਣ ਲੇਵੋ ਜੋ ਸ੍ਰਾਧ ਕਰਨੇ ਵਾਲੇ ਭੀ ਮੁੱਕ ਜਾਨਗੇ।

ਦੂਸਰਾ ਜੇ ਅਸੀਂ ਇਸ ਬਾਤ ਨੂੰ ਮੰਨ ਭੀ ਲਈਏ ਤਦ ਭੀ ਸਾਡੇ ਪਾਸ ਕੋਈ ਐਸੇ ਪੱਕੀ ਯੁਕਤੀ ਨਹੀਂ ਹੈ ਜਿਸ ਨਾਲ ਅਸੀਂ ਇਸ ਬਾਤ ਨੂੰ ਸਾਬਤ ਕਰ ਸਕੀਏ ਕੇ ਮਰੇ ਪਿਤ੍ਰ ਜ਼ਰੂਰ ਹੀ ਆਕੇ ਸ੍ਰਾਧ ਨੂੰ ਖਾਂਦੇ ਹਨ, ਕਿੰਤੂ ਸੁਣੇ ਸੁਣੀ ਬਾਤ ਪਰ ਨਿਰਾ ਵਿਸ੍ਵਾਸ ਮਾਤ੍ਰ ਹੀ ਕਰਨਾ ਹੈ ਸੋ ਐਸੀ ਵਿਸ੍ਵਾਸ ਤਾਂ ਹਜ਼ਾਰਾਂ ਮੂਰਖ ਆਦਮੀਆਂ ਨੇ ਕੀਤੇ ਹੋਏ ਸਨ ਅਰ ਹਨ।

ਇਕ ਚੀਨ ਦੇ ਲੋਗਾਂ ਦੀ ਭੀ ਐਸੀ ਹੀ ਕਹਾਣੀ ਹੈ ਕੇ ਉਨ੍ਹਾਂ ਦੇ ਦੇਸ਼ ਵਿੱਚ ਇਕ ਵੇਰ ਬਰਖਾ ਨਾ ਹੋਈ ਜਿਸ ਪਰ ਉਨ੍ਹਾਂ ਨੇ ਆਪਨੇ ਪੱਥਰਾਂ ਦੇ ਦੇਵਤਿਆਂ ਅੱਗੇ ਬੈਠਕੇ ਬੜੀ ਪ੍ਰਾਰਥਨਾਂ ਕੀਤੀਆਂ ਪ੍ਰੰਤੂ ਬਰਖਾ ਫੇਰ ਭੀ ਨਾ ਪਈ, ਤਦ ਉਨ੍ਹਾਂ ਨੇ ਜਾਤਾ ਕੇ ਦੇਵਤੇ ਸੁੱਤੇ ਪਏ ਹਨ ਜਿਸ ਤੇ ਸਾਡੇ ਬੇਨਤੀ ਨੂੰ ਨਹੀਂ ਸੁਣਦੇ ਜਿਨਾਂ ਦੇ ਜਗਾਉਨ ਲਈ ਉਨ੍ਹਾਂ ਨੇ ਇੱਕ ਜੀਉਂਦਾ ਬਿੱਛੂ ਪਕੜਕੇ ਇੱਕ ਦੇਵਤੇ ਦੇ ਮੂੰਹ ਵਿੱਚ ਪਾ ਦਿੱਤਾ।

ਜਿਸ ਤਰ੍ਹਾਂ ਹਿੰਦੁਸਤਾਨ ਦੇ ਰਹਿਨੇ ਵਾਲੇ ਸ਼ਾਕੀ ਮੁਨੀ ਬੁੱਧ ਦੇ ਚੇਲਯਾਂ ਦਾ ਇਕ ਇਹ ਵਹਮੀ ਖਿਯਾਲ ਯਾ ਇਸੇ ਤਰ੍ਹਾਂ ਇਸ ਹਿੰਦੁਸਤਾਨੀ ਸਾਧੂ ਦਯਾਨੰਦ ਜੀ ਅਤੇ ਉਨ੍ਹਾਂ ਦੇ ਸੇਵਕਾਂ ਦਾ ਐਸਾ ਖਯਾਲ ਹੈ ਪ੍ਰੰਤੂ ਇਸਦਾ ਸਬੂਤ ਸਵਾਇ ਇਸਦੇ ਕੇ ਵੇਦ ਕਹਿੰਦਾ ਹੈ ਜੋ ਪੁਰਾਣੇ ਸਮਯ ਦੇ ਨਾ ਤਜਰਬੇਕਾਰ ਆਦਮੀਆਂ ਦਾ ਬਨਾਇਆ ਹੋਇਆ ਹੈ ਹੋਰ ਕੋਈ ਨਹੀਂ, ਇਸ ਵਾਸਤੇ ਤਰਪਣ ਕਰਨ ਦਾ ਬਖੇੜਾ ਨਿਰਾ ਅਗਯਾਨਤਾ ਦਾ ਹੀ ਨਸ਼ਾਨ ਹੈ।

**ਤਰਪਣ ਇਤੀ**

ਚਲਦਾ

—0—

ਲੜੀਵਾਰ
ਕਿਸ਼ਤ 20

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

ਰਾਵਣ ਤੇ ਛੀਨ ਦਈ ਬਖ਼ਸ਼ ਬਿਭੀਖਣ ਕੋ,
ਬਾਵਨ ਹ੍ਵੈ ਕੇ ਬਾਂਧਯੋ ਬਲ ਜਬ ਤੁਮ ਚਾਹੀ ਹੈ।
ਕਬ ਚਾਰ ਮੁਖ ਰਚਯੋ ਥੰਭ ਬੀਚ ਨਰ ਸਿੰਘ,
ਪ੍ਰਹਿਲਾਦ ਹੂੰ ਕੀ ਪੈਜ ਪੂਨਾ ਪੂਰਨ ਨਿਬਾਹੀ ਹੈ।
ਗੁਰੂ ਜੀ ਗੋਬਿੰਦ ਰਾਇ ਚਾਹੋ ਤੁਮ ਸੋਈ ਕਰੋ,
ਬੂਝ ਦੇਖੋ ਬੇਦ ਇਸ ਬਾਤ ਕੋ ਉਗਾਹੀ ਹੈ।
ਔਰ ਪਾਤਸ਼ਾਹੀ ਸਭ ਲਗਨ ਕੋ ਪਾਤਸ਼ਾਹੁ,
ਪਾਤਸ਼ਾਹੋਂ ਪਰ ਸਾਚੀ ਤੇਰੀ ਪਾਤਸ਼ਾਹੀ ਹੈ।

ਭਾਵੈ ਜਾਇ ਤੀਰਥ ਭ੍ਰਮਤ ਸੇਤਿ ਬੰਦ ਹੂਲੋਂ,
ਭਾਵੈ ਜਾਇ ਕੰਦਰਾ ਮੇਂ ਕੰਦ ਮੂਲ ਖਾਈਏ।
ਭਾਵੈ ਜਾਇ ਦੁਆਰਕਾ ਦਗਧ ਦੇਹ ਕੌਰੇ ਛਾਪੇ ਲਾਇ,
ਭਾਵੈ ਕਾਂਸੀ ਮਾਹਿ ਜਾਇ ਜੁਗ ਲੌਖ਼ਸਾਈਏ।
ਭਾਵੈ ਪੂਜੋ ਦੇਹੁਰੇ ਦਿਵਾਲੈ ਸਭ ਜਗ ਹੂੰਕੇ,
ਭਾਵੈ ਖਟ ਦਰਸ਼ਨ ਕੇ ਭੇਖ ਮੇਂ ਫਿਰਾਈਏ।
ਜੋ ਤੂੰ ਚਾਹੇ ਮਨਸਾ ਕੋ ਮੰਗਲ ਤੁਰਤ ਫਲ,
ਗੋਬਿੰਦ ਗੁਰ ਕੀ ਏਕ ਔਜ ਹੀ ਮੇਂ ਪਾਈਏ।

ਸਮੁੰਦ੍ਰ ਕੇ ਵਾਰ ਪਾਰ ਵਿੱਚ ਮਹੀਂ ਮੰਡਲ ਦੇ,
ਜੇਢ੍ਹਾ ਜਸ ਸਭ ਲੋਕ ਦੇਸ ਗਾਂਵਦੇ।
ਸੇਵਦੇ ਭਿਖਾਰੀ ਏਦੀ ਹੋਏ ਨੀ ਹਜ਼ਾਰੀ ਹੁਣ,
ਵਾਰੀ ਵਾਰੀ ਪਢ ਕੇ ਕਬਿੱਤ ਨੀ ਸੁਨਾਂਵਦੇ।
ਚਾਰੋ ਹੀ ਬਰਨ ਖਟ ਦਰਸ਼ਨ ਜੇਢ੍ਹੇ ਦੁਵਾਰ,
ਮੰਗਲ ਸੁ ਕਬਿ ਮਨਾਇਛੇ ਫਲ ਪਾਂਵਦੇ।
ਵੇਖੀ ਬਲ ਵਾਂਗੂੰ ਕੋਈ ਛਲ ਗੁਰੂ ਗੋਬਿੰਦ ਜੀ,
ਇਕ ਲੈ ਲੈ ਜਾਂਦੇ ਇਕ ਲੈਵਣੇ ਨੂੰ ਆਂਵਦੇ।

ਤੋ ਸੌ ਬੈਰ ਬਾਂਧ ਬੈਰੀ ਧੀਰਨ ਧਰਤ ਕਾਹੂੰ,
ਧੌਂਸਾ ਕੀ ਧੂੰਕਾਰ ਧਰਾ ਧਰ ਧੱਸਕਤ ਹੈ।
ਦਲ ਕੇ ਚਲਤਿ ਮਹਿ ਹਾਲਤਿ ਹਲਤਿ ਕੋਲ,
ਕੂਰਮਕ ਹੱਲ ਫਨੀ ਫਨਨਿ ਸਕਤਿ ਹੈ।
ਪ੍ਰਬਲ ਪ੍ਰਤਾਪੀ ਪਾਤਿਸ਼ਾਹੁ ਗੁਰੂ ਗੋਬਿੰਦ ਸਿੰਘ ਜੀ,
ਤੇਰੋ ਭਯ ਭੀਤ ਭਾਰੀ ਭੂਪ ਸੱਸਕਤਿ ਹੈ।
ਹੋਤ ਭੂਮ ਚਾਲ ਦਿਗ ਪਾਲ ਪਾਇਮਾਲ ਹੋਤ,
ਹਲ ਕੇਤ ਹੱਲ ਹਾਥੀ ਮਾਥੇ ਮਸਕਤਿ ਹੈ।

ਜਿਨ ਕੋ ਪ੍ਰਤਾਪ ਪਰ ਪੂਰਨ ਪ੍ਰਹਮ ਪਰ,
ਸੋਊ ਤੇਰੇ ਚਰਨ ਕੋ ਕਰਤ ਬਖਾਨ ਹੈ।
ਜਿਨੈ ਚਾਹ ਚਕ੍ਵੈ ਚਕਿਤ ਹੋਤ ਹੰਸ ਰਾਮ,
ਤੇਊ ਤੇਰੇ ਚਾਹਬੇ ਕੋ ਧਾਰਤ ਧਿਆਨ ਹੈ।
ਜਿਨ ਕੋ ਬਿਜਯਾ ਪਾਰਾਵਾਰ, ਵਾਰ ਪਾਰ ਦੇਖੀਯਤ,
ਪ੍ਰਬਲ ਪ੍ਰਚੰਡ ਸੁਨੇ ਜਾਹਰ ਜਹਾਨ ਹੈ।
ਜਿਨ ਕੌ ਨ ਦਰਬਾਰ ਪਈਯਤ ਮਹੀ ਨਿਕਲੌ,
ਤੇਊ ਤੇਰੇ ਦਰਬਾਰ ਦੇਖੇ ਦਰਵਾਨ ਹੈ।"

*ਨੋਟ: ਉਪ੍ਰੋਕਤ ਕਵਿਤਾ ਸ੍ਰੀ ਕਲਗੀਧਰ ਮਹਾਰਾਜ ਦੇ ਦਰਬਾਰੀ ਕਵੀਆਂ ਵਿਚੋਂ ਮੰਗਲ ਕਵਿ ਤੇ ਹੰਸ ਰਾਮ ਦੀਆਂ ਕਵਿਤਾਵਾਂ ਹਨ। ਹੁਣ ਮਹਾਂ ਕਵਿ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਦੀ ਅਦੁੱਤੀ ਰਚਨਾ ਦੀ ਵੰਨਗੀ ਪੇਸ਼ ਕੀਤੀ ਜਾਂਦੀ ਹੈ।*

"ਸਤਿਜੁਗ ਬਾਵਨ ਸਰੂਪ ਹ੍ਵੈ ਨ ਉਪਜਤਿ,
'ਬਲਿ' ਕਰ ਜੱਗਯ ਸੁਰਪੁਰਿ ਦੈਂਤ ਬਾਸਤੇ।
ਭਨਤਿ ਸੰਤੋਖ ਸਿੰਘ ਤ੍ਰੇਤੇ ਜੇ ਨ ਰਾਮਚੰਦ੍ਰ,
ਰਾਵਨ ਕੋ ਰਾਜ ਰਹੇ ਕੋਊ ਨਾ ਬਿਨਾਸ਼ਤੇ।
ਦ੍ਵਾਪੁਰਿ ਮੈਂ ਸ਼ਯਾਮਘਨ ਹੋਤੇ ਨ ਕਰਤਿ ਕੌਨ,
ਦੋਖੀਨ ਕੋ ਦੁਖ, ਸੁਖ ਸੰਤਨ ਕੇ ਵਾਸਤੇ?
ਤੈਸੇ ਕਲੀ ਕਾਲ ਮਾਹਿ ਗੁਰੂ ਰੂਪ ਹੋਵਤਿ ਨ,
ਕੌਨ ਹਿੰਦਵਾਨੋ ਰਾਖਿ ਧ੍ਰਮ ਕੋ ਪ੍ਰਕਾਸ਼ਤੇ?

ਛਾਇ ਜਾਤੀ ਏਕਤਾ, ਅਨੇਕਤਾ ਬਿਲਾਇ ਜਾਤੀ,

ਹੋਵਤੀ ਕੁਚੀਲਤਾ ਕਿਤਾਬਨਿ ਕੁਰਾਨ ਕੀ।
ਪਾਪ ਹੀ ਪ੍ਰਪੱਕ ਜਾਂਤੇ, ਧਰਮ ਧਸੱਕ ਜਾਤੇ,
ਬਰਨ ਗ਼ਰੱਕ ਜਾਤੇ ਸਹਿਤ ਬਿਧਾਨ ਕੀ।
ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,
ਰੀਤਿ ਮਿਟ ਜਾਤੀ ਕਥਾ ਬੇਦਨਿ ਪੁਰਾਨ ਕੀ।
ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,
ਮੂਰਤਿ ਨ ਹੋਤੀ ਜਉਪੈ ਕਰੁਣਾ ਨਿਧਾਨ ਕੀ।

ਰਾਮ ਛੱੜ੍ਹਿ ਬੰਧ ਪਰ, ਰਾਮ ਦਸਕੰਧ ਪਰ,
ਰਾਮ ਜਰਾਸਿੰਧ ਪਰ, ਤ੍ਰੈਜਯੋਂ ਨਰ ਸਿੰਘ ਹੈਂ।
ਰੁੱਦ੍ਰ ਜਿਉਂ ਮਾਰ ਪਰ, ਬੈਨਤੇਯ ਮਾਰ ਪਰ,
ਪੌਨ ਦੀਪਮਾਰ ਪਰ, ਮਾਰ ਪਰ ਸਿੰਘ ਹੈ।
ਸੂਰ ਤਮ ਬ੍ਰਿੰਦ ਪਰ, ਸੂਰ ਰਣ ਦੂੰਦ ਪਰ,
ਸੂਰ ਦਿੱਤੀ ਨੰਦ ਪਰ, ਦੂਜੇ ਨਰਸਿੰਘ ਹੈ।
ਕਾਲ ਸਰਬੰਸ ਪਰ, ਦਾਵਾ ਬਨ ਬੰਸ ਪਰ,
ਤਯੋਂ ਮਲੇਛ ਬੰਸ ਪਰ, ਸ੍ਰੀ ਗੋਬਿੰਦ ਸਿੰਘ ਹੈਂ।"

**ਦੋਹਰਾ**

ਧੌਂਸਾ ਗੁਰ ਦਸਮੇਸ਼ ਦਾ, ਵੱਜਿਆ ਵਿੱਚ ਪਹਾੜ।
ਵੱਜਿਆ ਕੋਹੀ ਰਾਜਿਆਂ, ਦਿੱਤੀ ਛਾਤੀ ਪਾੜ।

**ਸ੍ਰੀ ਗੁਰੂ ਦਸਮੇਸ਼ ਜੀ ਦਾ ਰਣਜੀਤ ਨਗਾਰਾ**

ਪ੍ਰਿਥਵੀ ਥੱਰਾਈ ਛਾਤੀ ਪਾਟੀ ਗਿਰ ਭੂਮ ਸੰਦੀ,
ਵਾਟੀ ਘਾਟੀ ਜੀਵ ਜਿਥੇ ਸੀਗਾ ਕੋਈ ਭੱਜਿਆ।
ਧੱਮ ਧੱਮ ਜ਼ੋਰ ਦਾ ਧੱਮਾਕਾ ਪਿਆ ਇੱਕੋ ਵਾਰ,
ਸੁਣ ਕੇ ਤੇ ਘੋਰ, ਘੋਰ ਵਾਲਾ ਨਭ ਲੱਜਿਆ।
ਹਾਥੀ ਸ਼ੇਰ ਚਿੱਤਰੇ ਸ਼ਬਦ ਸੁਣ ਕੰਬ ਉਠੇ!
ਗੱਜ ਦੇ ਹੀ ਪੱਜ ਮਾਨੋ ਸ਼ਾਰਾ ਬਣ ਗੱਜਿਆ।
ਦੂੰਦਭਿ ਦਮਾਮਾ ਦਸਮੇਸ਼ ਦੂਲੇ ਕੇਸਰੀ ਦਾ,
ਜਦੋਂ ਗੱਜ ਵੱਜ ਕੇ ਬਣਾਂ ਦੇ ਵਿੱਚ ਵੱਜਿਆ।

ਭੀਮ ਹੋਕੇ ਭੀਮ ਸੈਨ ਭੀਮ ਬੈਠਾ ਗੱਦੀ ਉਤੇ,
ਰਾਜਸੀ ਦੀਵਾਨ ਦਾ ਸਾਮਾਨ ਸਾਰਾ ਸੱਜਿਆ।
ਮੀਰ ਤੇ ਵਜ਼ੀਰ ਤੀਰ ਬੈਠੇ ਸੀ ਮਸ਼ੀਰ ਕੇਈ,
ਸੁਣ ਕੇ ਤੇ ਗੱਜ ਹੈਂ! ਗਜ਼ਬ ਏਕੀ ਗੱਜਿਆ?
ਪਾਟਿਆ ਪਹਾੜ ਜਾਂ ਅਕਾਸ਼ ਹੋ ਦੁਫਾੜ ਡਿੱਗਾ,
ਘਤ ਕੇ ਤੇ ਨੀਵੀਂ ਮੂੰਹ ਗੋਡਿਆਂ 'ਚ ਕੱਜਿਆ।

ਦੂੰਦਭਿ ਦਮਾਮਾ ਦਸਮੇਸ਼ ਦੂਲੇ ਕੇਸਰੀ ਦਾ,
ਜਦੋਂ ਗੱਜ ਵੱਜ ਕੇ ਬਣਾਂ ਦੇ ਵਿੱਚ ਵੱਜਿਆ।

ਉਡਗੇ ਹਵਾਸ ਆਸ ਪਾਸ ਦੇ ਤ੍ਰਾਸ ਉਠੇ !
ਹੋ ਗਿਆ ਨਿਰਾਸ ਤੇ ਉਦਾਸ ਅਤੀ ਲੱਜਿਆ।
ਕੌਣ ਏ ਬਲਾਈ ਅੰਝ ਆਈ ਲੋਕੋ ਧਾਈ ਕਰ,
ਰਾਮ ਦੀ ਦੁਹਾਈ ਮੇਰਾ ਜਾਵੇ ਦਿਲ ਭੱਜਿਆ।
ਆਖਿਆ ਵਜ਼ੀਰ, ਗੁਰੂ ਬੀਰ ਬੇਨਜ਼ੀਰ ਬੀਰ,
ਮੀਰ, ਪੀਰ, ਧੀਰ, ਤੇ ਫਕੀਰ ਜੋਧਾ ਸੱਜਿਆ।
ਦੂੰਦਭਿ ਦਮਾਮਾ ਦਸਮੇਸ਼ ਦੂਲੇ ਕੇਸਰੀ ਦਾ,
ਕੀਤਾ ਹੈ ਤਿਆਰ ਤੇ ਸ਼ਿਕਾਰ ਵਿੱਚ ਵੱਜਿਆ।

ਆਦਿ ਗੁਰੂ ਨਾਨਕ ਦੀ ਗੱਦੀ ਉੱਤੇ ਜੋਗੀਰਾਜ,
ਹੱਥ ਚਿੱਟਾ ਬਾਜ਼ ਤਾਜ ਸੀਸ ਉੱਤੇ ਸੱਜਿਆ।
ਗਾਤਰੇ ਸੁਨਹਿਰੀ ਤੇਗਾਂ ਚੱਲਦੀਆਂ ਦੇਗਾਂ ਨਿੱਤ,
ਭੁੱਖਾ ਜੇਹੜਾ ਆਵੇ ਦਿਲੋਂ ਮਨੋਂ ਜਾਵੇ ਰੱਜਿਆ।
ਜੋਧਿਆਂ ਦੀ ਫੌਜ ਤੇ ਸ਼ਿਕਾਰ ਦੀ ਹੈ ਮੌਜ ਰੋਜ਼,
ਛੱਡਿਆ ਨਾ ਸ਼ੇਰ ਇਕ ਵੇਰ ਜੇਹੜਾ ਲੱਜਿਆ।
ਦੂੰਦਭਿ ਦਮਾਮਾ ਦਸਮੇਸ਼ ਦੂਲੇ ਕੇਸਰੀ ਦਾ,
ਸੁਣੋ ਗਿਰਰਾਜ ! ਅੱਜ ਬਣਾਂ ਵਿੱਚ ਵੱਜਿਆ।

ਧੌਂਸੇ ਤੇ ਨਕਾਰੇ ਸੀ ਨਿਕਾਰੇ ਤੇਰੇ ਧੌਂਸੇ ਬਾਝ,
ਵੱਜ ਵੱਜ ਵਾਜੇ ਸਾਰੇ ਵੱਜ ਕੇ ਵਜਾ ਗਏ।
ਸੁੱਤੇ ਪਏ ਭਾਰਤ ਵਰਸ਼ ਨੂੰ ਲਾ ਥਾਪਨਾਵਾਂ,
ਮਾਰ ਮਾਰ ਥਾਪੀਆਂ ਹਾ ! ਸਗਵਾਂ ਸੁਲਾ ਗਏ।
ਜੁੱਧ ਕਰ ਜੰਗ ਕਰ, ਮਾਣ ਤਾਣ ਭੰਗ ਕਰ,
ਅੰਗ ਅੰਗ ਕੱਟ ਕਰ, ਖੂਹਣੀਆਂ ਖਪਾ ਗਏ।
ਦੂੰਦਭਿ ਦਮਾਮ ਦਸਮੇਸ਼ ਤੇਰੇ ਧੌਂਸੇ ਬਾਝ,
ਸੁੱਤੇ ਪਏ ਦਸ਼ ਨੂੰ ਕੀ ਟੁੰਬ ਕੇ ਜਗਾ ਗਏ?

ਗੁਣੀ ਤੇ ਗਹੀਰ ਸਨ, ਸੂਰਬੀਰ ਧੀਰ ਸਨ,
ਮੀਰ ਤੇ ਵਜ਼ੀਰ ਸੀ ਗੰਭੀਰ ਦਿਲ ਚਾਤਰੇ।
ਬੋਲ ਵੀ ਨਾ ਹੰਗਦੇ ਓ ਜੰਗ ਦੇ ਕੀ ਯੋਗ ਸੀਗੇ?
ਜਿੰਦ ਬਿਨਾਂ ਬੁੱਤ ਸੀਗੇ, ਖਾਲੀ ਨਾਮ ਮਾਤਰੇ।
ਭਾਰਤ ਸਪੂਤ ਓ ਕਪੂਤ ਸੀ ਕਹਾਣ ਲੱਗੇ,
ਆਹ ! ਭਰ ਸੱਕਦੇ ਨਾ ਦੇਸ਼ ਕੌਮ ਖਾਤਰੇ।

ਤੇਰੀ ਤੇਗ ਬਾਝੋਂ ਕਿਥੋਂ ਹੁੰਦੇ ਏ ਸਮਾਜ ਆਜ,
ਪਹਿਨ ਕੇ ਔਂਦਾ ਨਾ ਸੁਨਹਿਰੀ ਤੇਗਾਂ ਗਾਤਰੇ।

ਭਾਰਤ ਦੇ ਲੋਕ ਸਾਰੇ ਸ਼ੋਕ ਵਿੱਚ ਲੋਪ ਸੀਗੇ,
ਜਿਨ੍ਹਾਂ ਦਾ ਸਬਜ਼ ਬਾਗ ਜ਼ਾਲਮਾਂ ਉਜਾੜਿਆ।
ਸੋਹਣੇ ਸੋਹਣੇ ਮੁੰਡੇ ਅਤੇ ਧੀਆਂ ਨੂੰਹਾਂ ਤੀਵੀਆਂ ਨੂੰ,
ਸਣੇ ਮਾਲ ਜ਼ੇਵਰਾਂ ਪਹਾੜੀਂ ਚੁੱਕ ਵਾੜਿਆ।
ਭਾਰਤ ਦੀ ਮਿੱਟੀ ਪੁੱਟ ਚੌੜ ਸੀ ਚੁਪੱਟ ਕੀਤਾ,
ਫੁਲੇ ਫਲੇ ਬਾਗ ਸੰਦਾ ਪੱਤਾ ਪੱਤਾ ਝਾੜਿਆ।
ਤੇਰੇ ਚਿੱਟੇ ਬਾਜ਼ ਬਾਝ ਬਾਜ਼ਾਂ ਵਾਲੇ ਪਾਤਸ਼ਾਹੁ,
ਜੋਰੀਂ ਜਰਵਾਣਿਆਂ ਸੀ ਭਾਰਤ ਲਤਾੜਿਆ।

ਕੌਣ ਹੱਥੀਂ ਪੁੱਤਰਾਂ ਨੂੰ ਜੰਗ ਵਿੱਚ ਤੋਰ ਤੋਰ,
ਆਪ ਅੰਗ ਅੰਗ ਤੇ ਨਿਸੰਗ ਸੁਾਦ ਚੱਖਦਾ।
ਕੌਣ ਏਡੇ ਜ਼ਾਲਮਾਂ ਦੇ ਨਾਲ 'ਕੱਲਾ ਹਿੱਕ ਡਾਹ,
ਇੱਕ ਇੱਕ ਤਾਈਂ ਜ਼ੋਰ ਦੇਵੇ ਸਵਾ ਲੱਖ ਦਾ।
ਕੌਣ ਆਪਾ ਵਾਰ ਕੇ ਨਿਸਾਰ ਹੁੰਦਾ ਦੇਸ਼ ਉੱਤੇ,
ਰਾਜ-ਕਾਜ ਵਿੱਚ ਸੀ ਇਲਾਹੀ ਨੂਰ ਭੱਖਦਾ।
ਤੇਰੇ ਤਿਖੇ ਤੀਰ ਬਾਝੋਂ ਤੀਰ ਤੇ ਕਮਾਨ ਵਾਲੇ,
ਤਾਣ ਕੇ ਕਮਾਣ ਦੀ ਜਹਾਨ ਕੌਣ ਰੱਖਦਾ?

**ਦੋਹਰਾ**

ਭੀਮ ਸੈਨ ਸੜ ਬਲ ਗਿਆ, ਦਿੱਤਾ ਭੇਜ ਵਕੀਲ।
ਨਾਲੇ ਧਮਕੀ ਜੰਗ ਦੀ, ਨਾਲੇ ਮੇਲ ਅਪੀਲ॥

**ਭੀਮ ਸੈਨ ਦੇ ਭੇਜੇ ਹੋਏ ਵਕੀਲ ਪ੍ਰਤੀ ਸਾਹਿਬਾਂ ਨੇ ਆਪਣੇ ਖ਼ਿਆਲ ਇਸ ਪ੍ਰਕਾਰ ਪ੍ਰਗਟ ਕੀਤੇ ਹਨ**

ਕੋਹੀਆਂ ਨੂੰ ਕੋਹ ਕੋਹ ਮਾਰਾਂਗਾ ਵੰਗਾਰ ਕੇ ਮੈਂ,
ਜੋੜਾਂਗਾ ਨਾ ਜੋੜ, ਪੈਰ ਜੋੜ ਮੱਥਾ ਜੋੜਾਂਗਾ।
ਪੱਥਰਾਂ[5] ਨੂੰ ਪੂਜਦੇ ਪਹਾੜੀ ਬੁੱਤ ਪੂਜ ਪੱਕੇ,
ਮਾਬਦਾਂ[6] ਉਨ੍ਹਾਂ ਦੇ ਵੱਟੇ, ਨੱਕ ਬੁੱਲ੍ਹ ਤੋੜਾਂਗਾ।

ਦੇਸ਼ ਦੇ ਓ ਘਾਤੀ ਮਹਾਂ ਪਾਪੀ ਪਰਾਧੀਨ ਰਾਜੇ,
ਸ਼ਾਹਾਂ ਦੇ ਗੁਲਾਮਾਂ ਨੂੰ ਮੈਂ ਸ਼ਾਹਾਂ ਤੋਂ ਵਿਛੋੜਾਂਗਾ।
ਭਾਰਤ ਦੋਹੀ ਕੋਹੀ ਆਰਤਾਂ ਨੂੰ ਮਾਰ ਮਾਰ,
ਨਿੰਬੂਆਂ ਦੇ ਵਾਂਗ ਰਸ ਉਨ੍ਹਾਂ ਦਾ ਨਿਚੋੜਾਂਗਾ।

ਜਾਲਮਾਂ ਦੇ ਹਾਮੀ ਓ ਹਰਾਮੀ ਬੇਈਮਾਨ ਕੋਹੀ,
ਮੇਰਾ ਰਾਹ ਕੋਈ ਤੇ ਕੁਰਾਹੀਆਂ ਦਾ ਕੋਈ ਹੈ।
ਸ਼ਾਹਾਂ ਦੇ ਗੁਲਾਮ ਡਾਢੇ ਨਮਕ ਹਰਾਮ ਰਾਜੇ,
ਰਾਜਪੂਤੀ ਆਣ ਕਾਣ ਸਾਰੀ ਉਨ੍ਹਾਂ ਖੋਈ ਹੈ।
ਭਾਰਤ ਵਰਸ਼ ਦੇ ਮੈਂ ਬੰਧਨਾਂ ਨੂੰ ਕੱਟਦਾ ਹਾਂ,
ਬੰਨ੍ਹ ਦੇ ਪਹਾੜੀ, ਕੈਸੀ ਗੱਲ ਅਣਹੋਈ ਹੈ।
ਮੇਰੇ ਤਾਂ ਉਦੇਸ਼ 'ਚ ਕਲੇਸ਼ ਹੈਂ ਵਿਸ਼ੇਸ਼ ਪਾਏ,
ਐਸੇ ਦੇਸ਼ ਘਾਤੀਆਂ ਨੂੰ ਕਿਤੇ ਵੀ ਨਾ ਢੋਈ ਹੈ।

ਸਾਹਿਬਾਂ ਦੇ ਖ਼ਿਆਲ ਸੀ ਕਮਾਲ ਭਰੇ ਬੀਰਤਾ ਦੇ,
ਸ਼ੇਰ ਦੀ ਗਰਜ ਅਤੇ ਬਿਜਲੀ ਕੜਕ ਸੀ।
ਸੁਣ ਕੇ ਵਕੀਲ ਦੀ ਦਲੀਲ ਟੁੱਟੀ ਫੱਕ ਹੋਯਾ,
ਆਇਆ ਨਾ ਜਵਾਬ ਗਈ ਛਤੀਆ ਧੜਕ ਸੀ।
ਰਾਜੇ ਮਹਾਰਾਜੇ ਸ਼ਾਹ ਬਾਦਸ਼ਾਹ ਹੇਚ ਏਥੇ,
ਗਿੱਦੜਾਂ ਦੇ ਵਿੱਚ ਮਾਨੋ ਸ਼ੇਰ ਦੀ ਬੜ੍ਹਕ ਸੀ।
ਹੋਇ ਕੇ ਨਿਰਾਸ਼ ਗਿਆ ਭੀਮ ਸੈਨ ਪਾਸ ਬਸ,
ਦੱਸੇ ਦਸਮੇਸ਼ ਦੇ ਉਦੇਸ਼ ਜਾ ਤੜਕ ਸੀ।

**ਭੀਮ ਸੈਨ ਰਾਜੇ ਉੱਤੇ ਸ੍ਰੀ ਦਸਮੇਸ਼ ਜੀ ਦੀ ਸਜ ਧਜ ਦਾ ਹੈਬਤਨਾਕ ਅਸਰ**

ਭੀਮ ਸੈਨ ਸਣੇ ਸਾਰੇ ਰਾਜੇ ਸੀ ਬੇਚੈਨ ਹੋਏ,
ਗੁਰੂ ਦੇ ਵਿਰੁੱਧ ਜੁੱਧ ਹੋਣਾ ਵੱਡਾ ਲੋੜੀਏ।
ਬਾਦਸ਼ਾਹ ਦੱਖਣੀ ਫਸਾਦਾਂ ਵਿੱਚ ਰੁਝਿਆ ਹੈ,
ਚਲੋ ਰਲ ਚੱਲੀਏ ਤੇ ਵਾਂਗ ਉਦ੍ਹੀ ਮੋੜੀਏ।
ਸ਼ਾਹੀ ਫੌਜ ਨਾਲ ਓਜ ਆਪਣਾ ਵੀ ਲਾਓ ਸਾਰੇ,
ਰਲ ਮਿਲ ਗੁਰੂ ਦਾ ਗੁਮਾਨ ਸਾਰੇ ਤੋੜੀਏ।
ਹੋਰ ਨਾ ਉਪਾਉ ਦਾਉ ਮਾਰਨੇ ਦਾ ਇਹੋ ਇਕ,
ਸ਼ਾਹੀ ਫੌਜ ਨਾਲ ਮੱਥਾ ਖਾਲਸੇ ਦਾ ਜੋੜੀਏ।

ਚਲਦਾ

—0—

*5. ਮਨਮ ਕੁਸ਼ਤਨਮ ਕੋਹੀਆਂ ਪੁਰ ਫਿਤਨਾ ਕਿ ਆਂ ਬੁਤ ਪ੍ਰਸਤੰਦ ਵ ਮਨ ਬੁਤ ਸ਼ਿਕਨ।*
*ਮੈਂ ਕੋਹੀਆਂ ਨੂੰ ਕੋਹਨ ਵਾਲਾ ਜੋ ਹਨ ਬੜੇ ਫ਼ਸਾਦੀ।*
*ਉਹ ਬੁਤਾਂ ਨੂ ਪੂਜਨ ਵਾਲੇ ਮੈਂ ਤੋੜਨ ਦਾ ਆਦੀ॥ ('ਕੇਸਰੀ)*
*6. ਪੂਜਯ ਅਸਥਾਨ।*

# ਗੁਰੂ ਗੋਬਿੰਦ ਸਿੰਘ ਜੀ ਦੀ ਸਖਸ਼ੀਅਤ

*ਰਣਜੀਤ ਸਿੰਘ*
*ਸਟੇਟ ਤੇ ਨੈਸ਼ਨਲ ਅਵਾਰਡੀ ਹੈਡਮਾਸਟਰ (ਸੇਵਾ ਮੁਕਤ)*
*9915515436*

ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਸ ਸਮੇਂ ਹੋਇਆ ਜਦੋਂ ਭਾਰਤ ਵਰਸ਼ ਵਿੱਚ ਪੰਜ ਸੌ ਸਾਲਾਂ ਤੋਂ ਪੱਕੇ ਪੈਰਾਂ ਤੇ ਖੜ੍ਹਾ ਹੋਇਆ ਇਸਲਾਮੀ ਰਾਜ ਐਨ ਸਿਖਰ ਤੇ ਸੀ। ਜੀਓ ਅਤੇ ਜੀਉਣ ਦਿਓ ਦੇ ਆਦਰਸ਼ ਤੋਂ ਡਿੱਗ ਕੇ ਧੱਕੇਸ਼ਾਹੀ ਅਤੇ ਜ਼ੁਲਮ ਨਾਲ ਰਾਜ ਚੱਲ ਰਿਹਾ ਸੀ। ਸ਼ਾਹੀ ਕਰਮਚਾਰੀਆਂ ਵੱਲੋਂ ਪਹਿਲਾਂ ਵੀ ਬਥੇਰੀਆਂ ਮਨ ਆਈਆਂ ਅਤੇ ਬੇ ਨਿਆਈਆਂ ਪਰਜਾ ਨਾਲ ਕੀਤੀਆਂ ਜਾ ਰਹੀਆਂ ਸਨ ਪਰ ਹੁਣ ਸਿੱਧਾ ਬਾਦਸ਼ਾਹ ਵੱਲੋਂ ਤਲਵਾਰ ਦੇ ਜ਼ੋਰ ਨਾਲ ਇਸਲਾਮ ਫੈਲਾਉਣ ਅਤੇ ਹਿੰਦੂਆਂ ਦਾ ਖੁਰਾ ਖੋਜ ਮਿਟਾਉਣ ਦਾ ਬੀੜਾ ਚੁੱਕਿਆ ਹੋਇਆ ਸੀ। ਕੇਵਲ ਹਿੰਦੂਆਂ ਦਾ ਹੀ ਨਹੀਂ ਸਗੋਂ ਸ਼ੀਆਂ ਮੁਸਲਮਾਨ ਵੀ ਜਿਹੜੇ ਔਰੰਗਜੇਬ ਦੇ ਮਜ਼ਹਬ ਸੁੰਨੀ ਇਸਲਾਮ ਦੇ ਵਿਰੋਧੀ ਸਨ, ਹਿੰਦੂਆਂ ਵਾਂਗ ਕਤਲ ਕੀਤੇ ਜਾਂਦੇ ਸਨ। ਹਿੰਦੂ ਮਾਪਿਆਂ ਪਾਸੋਂ ਉਹਨਾਂ ਦੀਆਂ ਕੁਆਰੀਆਂ ਲੜਕੀਆਂ, ਭਰਾਵਾਂ ਪਾਸੋਂ ਉਹਨਾਂ ਦੀਆਂ ਜਵਾਨ ਭੈਣਾਂ ਮਰਦਾਂ ਪਾਸੋਂ ਉਹਨਾਂ ਦੀਆਂ ਪਤੀਬ੍ਰਤ ਪਤਨੀਆਂ ਧੱਕੇਸ਼ਾਹੀ ਨਾਲ ਖੋਹੀਆਂ ਜਾਂਦੀਆਂ ਸਨ। ਇਹਨਾਂ ਅੱਤਿਆਚਾਰਾਂ ਨੇ ਹਿੰਦੂ ਸਮਾਜ ਨੂੰ ਜੋ ਪਹਿਲਾਂ ਹੀ ਗੁਲਾਮੀ ਕਾਰਣ ਕਾਇਰ ਹੋ ਚੁੱਕਾ ਸੀ, ਹੋਰ ਡਰਾਕਲ ਬਣ ਗਿਆ। ਹੁਣ ਕਿਸੇ ਛੋਟੇ ਮੋਟੇ ਯੋਧੇ ਦਾ ਕੰਮ ਨਹੀਂ ਸੀ ਕਿ ਅਜਿਹੇ ਕੱਟੜ ਅਤੇ ਭਿਆਨਕ ਰਾਜ ਦੇ ਵਿਰੁੱਧ ਕੁੱਝ ਬੋਲ ਸਕੇ।

ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਵੱਲ ਵੇਖੋ। ਉਮਰ ਕੇਵਲ ਦਸ ਸਾਲ ਦੀ, ਨਾ ਕੋਈ ਨਾਲ ਸਲਾਹਕਾਰ, ਨਾ ਕੋਈ ਸਬੰਧੀ ਮੱਦਦਗਾਰ, ਨਾ ਕੋਈ ਫੌਜ ਜਾਂ ਲਸ਼ਕਰ, ਨਾ ਉਸ ਸਮੇਂ ਕੋਈ ਕਿਲਾ ਜਾਂ ਰਿਆਸਤ। ਟਾਕਰੇ ਲਈ ਇੱਕ ਪਾਸੇ ਦੇਸ਼ ਦੀ ਵੱਡੀ ਤਾਕਤ ਦਾ ਮਾਲਕ ਔਰੰਗਜੇਬ ਅਤੇ ਦੂਜੇ ਪਾਸੇ ਅਕ੍ਰਿਤਘਨ ਪਹਾੜੀ ਰਾਜੇ ਗੋਂਦਾ ਗੁੰਦ ਰਹੇ ਸਨ। ਤੀਜੇ ਪਾਸੇ ਘਰ ਦੇ ਭੇਤੀ ਬਾਬਾ ਧੀਰਮਲ ਤੇ ਰਾਮ ਰਾਏ ਦੁਸ਼ਮਨਾਂ ਨੂੰ ਕਨਸੋਆਂ ਦੇ ਰਹੇ ਸਨ ਅਤੇ ਚੌਥੇ ਨਿਘਰੇ ਹੋਏ ਤੇ ਡਰਾਕਲ ਲੋਕ ਸਗੋਂ ਰਾਹ ਵਿੱਚ ਰੋੜਾ ਬਣ ਰਹੇ ਸਨ।

ਪਰ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਗੱਲ ਸਮਝ ਲਈ ਸੀ ਕਿ ਇਹਨਾਂ ਡਰਾਕਲ ਤੇ ਕਾਇਰ ਲੋਕਾਂ ਵਿੱਚੋਂ ਹੀ ਯੋਧੇ ਤੇ ਸੂਰਬੀਰ ਪੈਦਾ ਹੋਣੇ ਹਨ। ਬਹਾਦਰ ਸੂਰਮੇ ਕਿਤੇ ਬਾਹਰੋਂ ਪੈਦਾ ਨਹੀਂ ਹੋਣੇ। ਗੁਰੂ ਗੋਬਿੰਦ ਸਿੰਘ ਜੀ ਨੇ ਇਹਨਾਂ ਗਿੱਦੜਾਂ ਨੂੰ ਹੀ ਸ਼ੇਰ ਬਣਾਇਆ। ਉਹ ਲੋਕ ਜੋ ਬਿਲਕੁਲ ਨਕਾਰੇ ਹੋ ਚੁੱਕੇ ਸਨ ਉਹਨਾਂ ਵਿੱਚ ਅੰਮ੍ਰਿਤ ਦੀ ਸ਼ਕਤੀ ਭਰ ਕੇ ਵੱਡੇ ਵੱਡੇ ਜਰਨੈਲਾਂ ਦੇ ਮੁਕਾਬਲੇ ਤੇ ਖੜ੍ਹੇ ਕਰ ਦਿੱਤੇ। ਚਮਕੌਰ ਦੀ ਨਿੱਕੀ ਜਿਹੀ ਹਵੇਲੀ ਵਿੱਚ ਸਿਰਫ 40 ਸਿੰਘਾਂ ਨੇ ਲੱਖਾਂ ਦੀ ਫੌਜ ਦਾ ਮੁਕਾਬਲਾ ਕੀਤਾ।

ਇਸੇ ਲਈ ਪ੍ਰਸਿੱਧ ਇਤਿਹਾਸਕਾਰ ਕਨਿੰਘਮ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸਖਸ਼ੀਅਤ ਨੂੰ ਸਮਝਣ ਲਈ ਸਾਨੂੰ ਇੱਕ ਤੇਜ ਰਫਤਾਰ ਸੋਚ ਰੂਪੀ ਘੋੜੇ ਤੇ ਸਵਾਰ ਹੋਣਾ ਪਵੇਗਾ। 42 ਸਾਲ ਤੋਂ ਵੀ ਘੱਟ ਉਮਰ ਵਿੱਚ ਜੋ ਬਖਸ਼ਿਸ਼ਾਂ, ਕਰਤੱਵ ਤੇ ਜੀਵਨ ਕਾਰਨਾਮੇ ਗੁਰੂ ਸਾਹਿਬ ਨੇ ਕੀਤੇ, ਉਹਨਾਂ ਦਾ ਜਾਇਜਾ ਲੈਣਾ ਵੀ ਕਠਿਨ ਹੈ। ਏਨੀ ਛੋਟੀ ਉਮਰ ਵਿੱਚ ਏਨੇ ਮਹਾਨ ਕਾਰਨਾਮੇ ਕਰ ਜਾਣਾ ਇੱਕ ਕਰਾਮਾਤ ਤੋਂ ਘੱਟ ਨਹੀਂ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ ਜਹਿਦ ਦਾ ਜੀਵਨ ਸੀ। ਗੁਰੂ ਸਾਹਿਬ ਦੇ ਅਨਿਨ ਸੇਵਕ ਭਾਈ ਨੰਦ ਲਾਲ ਸਿੰਘ ਜੀ ਆਪਣੀ ਰਚਨਾ ਗੰਜਨਾਮਾ ਵਿੱਚ ਗੁਰੂ ਸਾਹਿਬ ਦੀ ਸਖਸ਼ੀਅਤ ਬਾਰੇ ਲਿਖਦੇ ਹਨ ਕਿ ਗੁਰੂ ਸਾਹਿਬ ਦੀ ਸਖਸ਼ੀਅਤ ਸੱਚ ਨੂੰ ਰੋਸ਼ਨ ਕਰਨ ਵਾਲੀਆਂ ਨੌਂ

ਮਸ਼ਾਲਾਂ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸੱਤ ਦੀ ਰਾਤ ਦੇ ਹਨੇਰੇ ਨੂੰ ਨਾਸ਼ ਕਰਨ ਵਾਲੀ ਹੈ। ਗੁਰੂ ਸਾਹਿਬ ਦੀ ਸਿੱਖਿਆ ਤੇ ਆਗਿਆ ਦਾ ਨਗਾਰਾ ਨੌ ਜਹਾਨਾਂ ਵਿੱਚ ਵੱਜ ਰਿਹਾ ਹੈ। ਉਹਨਾਂ ਦੇ ਬੋਲ ਐਸੇ ਮਿੱਠੇ ਸਨ ਕਿ ਮੁਰਦਿਆਂ ਵਿੱਚ ਵੀ ਜਾਨ ਪਾ ਦਿੰਦੇ ਸਨ। ਉਹ ਬੇਹੋਸ਼ੀ ਵਾਲੀ ਨਹੀਂ ਹੋਸ਼ਾਂ ਵਾਲੀ ਮਸਤੀ ਦਿੰਦੇ ਸਨ। ਗੁਰੂ ਪਾਤਸ਼ਾਹ ਦੇ ਪ੍ਰਸਿੱਧ ਦਰਬਾਰੀ ਕਵੀ ਹੰਸ ਰਾਮ ਜੀ ਨੇ ਆਪ ਨੂੰ ਪਰਮਉਦਾਰ ਪਰ-ਪੀਰ ਕੋ ਹਰਨਹਾਰ ਕਰਕੇ ਲਿਖਿਆ ਹੈ। ਉਸ ਦਾ ਕਹਿਣਾ ਹੈ ਕਿ ਜਿਹੜੇ ਲੋਕ ਰਾਜਿਆਂ ਦੇ ਦਰਬਾਰ ਵਿੱਚ ਜਾਣ ਲਈ ਮਹੀਨਿਆਂ ਬੱਧੀ ਤਰਸਦੇ ਰਹਿੰਦੇ ਸਨ, ਉਹੀ ਲੋਕ ਗੁਰੂ ਦਰਬਾਰ ਵਿੱਚ ਦਰਬਾਨ ਬਣੇ ਵੇਖੇ ਜਾ ਸਕਦੇ ਸਨ।

ਲਹੌਰ ਦੇ ਰਹਣ ਵਾਲਾ ਕਵੀ ਅੰਮ੍ਰਿਤ ਰਾਏ ਜੋ ਆਪ ਜੀ ਦਾ ਸਮਕਾਲੀ ਹੋਇਆ ਹੈ। ਆਪ ਜੀ ਦੀ ਸ਼ਖ਼ਸੀਅਤ ਦਾ ਵਰਨਣ ਕਰਦੇ ਹੋਏ ਲਿਖਦਾ ਹੈ ਕਿ ਸਾਰੇ ਦੇ ਸਾਰੇ ਨੌ ਰਸ ਆਪ ਦੀ ਸਖਸ਼ੀਅਤ ਵਿੱਚ ਡੁੱਲ੍ਹ ਡੁੱਲ੍ਹ ਪੈਂਦੇ ਸਨ। ਆਪ ਜੀ ਦੀ ਬਹਾਦਰੀ ਦਾ ਵਰਨਣ ਕਰਦੇ ਹੋਏ ਜਦੋਂ ਉਹ ਬੀਰ ਰਸ ਦੀ ਚਰਚਾ ਕਰਦਾ ਹੈ ਤਾਂ ਲਿਖਦਾ ਹੈ ਕਿ "ਕਾਇਰਾਂ ਨੂੰ ਸ਼ੇਰ ਬਣਾ ਕੇ ਜੰਗ ਵਿੱਚ ਲੜਾ ਦੇਣਾ, ਹਲਵਾਈਆਂ ਤੇ ਉਦਾਸੀਆਂ ਕੋਲੋਂ ਸਮੇਂ ਦੇ ਵੱਡੇ ਵੱਡੇ ਜਰਨੈਲ ਮਰਵਾ ਦੇਣਾ, ਆਪ ਜੀ ਦਾ ਹੀ ਕੰਮ ਸੀ।" ਪ੍ਰਸਿੱਧ ਕਵੀ ਹੀਰ ਆਪ ਜੀ ਦੀ ਤੀਰ-ਅੰਦਾਜ਼ੀ ਦੀ ਸਿਫਤ ਕਰਦਿਆਂ ਹੋਇਆਂ ਲਿਖਦਾ ਹੈ ਕਿ ਜਦੋਂ ਆਪ ਜੀ ਦਾ ਤੀਰ ਚੱਲ ਜਾਂਦਾ ਸੀ ਤਾਂ ਸੰਜੋਆਂ ਨੂੰ ਵਿੰਨ ਕੇ ਤੇ ਘੋੜਿਆਂ ਨੂੰ ਚੀਰ ਕੇ ਕਈਆਂ ਦੀਆਂ ਜਾਨਾਂ ਇਸ ਤਰ੍ਹਾਂ ਲੈ ਲੈਂਦਾ ਸੀ ਜਿਵੇਂ ਕੜਾਹੀ ਵਿੱਚ ਵੜੇ ਤਲਣ ਵਾਲਾ ਹਲਵਾਈ ਸੀਖ ਨਾਲ ਇੱਕੋ ਵਾਰ ਕਿੰਨੇ ਹੀ ਵੜੇ ਬਾਹਰ ਕੱਢ ਲੈਂਦਾ ਹੈ।

ਗੁਰੂ ਘਰ ਦੀ ਜੋ ਰੀਤ 'ਸੰਤਾਂ ਮਾਨੋ ਦੂਤਾਂ ਡਾਨੋ' ਵਾਲੀ ਸੀ, ਆਪ ਨੇ ਤੋੜ ਅਪਨਾਈ, ਗੁਣੀ ਪੁਰਸ਼ਾਂ ਵਾਸਤੇ ਆਪ ਉਦਾਰ ਚਿੱਤ ਸਨ ਪਰ ਜੇ ਕਿਸੇ ਨੇ ਤਲਵਾਰ ਖਿੱਚੀ ਤਾਂ ਉਸ ਨੂੰ ਤੋੜੇਦਾਰ ਹੋ ਕੇ ਮਿਲਦੇ ਸਨ। ਗੁਰੂ ਸਾਹਿਬ ਨੇ ਜਿੰਨੀਆਂ ਵੀ ਜੰਗਾਂ ਕੀਤੀਆਂ, ਉਹ ਸਭ ਜ਼ੁਲਮ ਦਾ ਨਾਸ਼ ਕਰਨ ਵਾਸਤੇ ਅਤੇ ਦੁਖੀਆਂ ਦੇ ਸੁੱਖ ਲਈ ਹੀ ਸਨ। ਉਹ ਆਪਣੇ ਸਵਾਰਥ ਲਈ ਨਹੀਂ ਸਨ ਲੜਦੇ।

ਗੁਰੂ ਗੋਬਿੰਦ ਸਿੰਘ ਜੀ ਵਿੱਚ ਪੈਗੰਬਰ, ਰੱਖਿਅਕ, ਸੰਤ, ਕਵੀ, ਭਗਤ, ਕਲਾਕਾਰ, ਸੁਧਾਰਕ, ਰੂਹਾਨੀ ਆਗੂ, ਵੰਡ ਛਕਣ ਵਾਲੇ, ਵਿਦਵਾਨ, ਸਕਾਲਰ, ਸਭ ਬੋਲੀਆਂ ਦੇ ਮਾਹਿਰ, ਨੀਤੀਵਾਨ, ਜਰਨੈਲ, ਸੰਤ ਸਿਪਾਹੀ, ਪਰਉਪਕਾਰੀ, ਉਦਾਰਚਿੱਤ, ਤੀਰ ਅੰਦਾਜ਼, ਘੋੜ ਸਵਾਰ, ਸਹਿਣਸ਼ੀਲਤਾ, ਨਿਰਮਾਣਤਾ, ਸੰਸਾਰਕ ਪੀੜਾਂ ਹਰਨ ਵਾਲੇ, ਨਿਰਵੈਰ, ਨਿਡਰ, ਲਿਖਾਰੀ ਆਦਿ ਅਨੇਕਾਂ ਹੀ ਗੁਣ ਇੱਕੋ ਸਮੇਂ ਵੇਖੇ ਜਾ ਸਕਦੇ ਹਨ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ ਜਹਿਦ ਦਾ ਜੀਵਨ ਸੀ। ਜਿਸ ਵੀ ਮਹਾਨ ਕੰਮ ਨੂੰ ਆਪ ਨੇ ਹੱਥ ਪਾਇਆ ਉਸ ਨੂੰ ਪੂਰਨ ਸਫਲਤਾ ਨਾਲ ਸਿਰੇ ਚਾੜ੍ਹਿਆ। ਜ਼ੁਲਮ ਦਾ ਟਾਕਰਾ ਕਰਨ ਲਈ ਜੋ ਵਿਉਂਤਾਂ ਗੁਰੂ ਜੀ ਨੇ ਬਣਾਈਆਂ ਉਹ ਆਪ ਦੀ ਅਲੌਕਿਕ ਸਮਝ ਦਾ ਸਬੂਤ ਹਨ। ਆਪ ਨੇ ਲੋਕਾਂ ਨੂੰ ਐਸੀ ਚੜ੍ਹਦੀ ਕਲਾ ਬਖਸ਼ੀ ਕਿ ਮੌਤ ਤੋਂ ਡਰਨ ਵਾਲੇ ਲੋਕਾਂ ਵਿੱਚ ਮਰਨ ਦਾ ਚਾਅ ਭਰਿਆ ਗਿਆ। ਆਪ ਦੇ ਉਪਦੇਸ਼ਾਂ ਦਾ ਐਸਾ ਅਸਰ ਹੋਇਆ ਕਿ ਲਿਤਾੜੇ ਹੋਏ ਲੋਕ ਸੰਸਾਰ ਦੇ ਪ੍ਰਸਿੱਧ ਯੋਧੇ ਬਣੇ।

ਮੈਕਾਲਫ ਲਿਖਦਾ ਹੈ ਕਿ ਗੁਰੂ ਸਾਹਿਬ ਤੋਂ ਪਹਿਲਾਂ ਸੰਸਾਰ ਦੇ ਕਿਸੇ ਵੀ ਜਰਨੈਲ ਨੂੰ ਉਹਨਾਂ ਲੋਕਾਂ ਨੂੰ ਜੱਥੇਬੰਦ ਕਰਨ ਦਾ ਖਿਆਲ ਤੱਕ ਨਹੀਂ ਸੀ ਆਇਆ ਜਿੰਨ੍ਹਾਂ ਨੂੰ ਦੂਰੇ ਦੂਰੇ ਕਹਿ ਕੇ ਦੁਰਕਾਰਿਆ ਜਾ ਰਿਹਾ ਸੀ। ਲਾਲਾ ਦੌਲਤ ਰਾਏ ਆਰੀਆ ਨੇ ਆਪਣੀ ਪੁਸਤਕ ਸਵਾਨੇ ਉਮਰੀ ਗੁਰੂ ਗੋਬਿੰਦ ਸਿੰਘ ਵਿੱਚ ਲਿਖਿਆ ਹੈ ਕਿ ਜਿੰਨ੍ਹਾਂ ਸੂਦਰਾਂ ਦੀ ਕੋਈ ਵਾਤ ਨਹੀਂ ਸੀ ਪੁੱਛਦਾ ਅਤੇ ਜਿਹਨਾਂ ਨੂੰ ਦੁਰਕਾਰਿਆ ਤੇ ਫਿਟਕਾਰਿਆ ਵਾਰ ਨਹੀਂ ਸੀ ਆਉਂਦੀ ਉਹਨਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ ਤੇ ਖੜ੍ਹਾ ਕਰਨਾ ਨਿਰੋਲ ਤੇ ਇੱਕ ਮਾਤਰ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਕੰਮ ਸੀ। ਜੋ ਲੋਕ ਪੀਸ ਕੇ ਮਿੱਟੀ ਵਿੱਚ ਰਲਾਏ ਜਾ ਰਹੇ ਸਨ ਤੇ ਹੀਣਿਆਂ ਵਾਂਗ ਜਿਹਨਾਂ ਨੂੰ ਰਹਿਣ ਤੇ ਮਜਬੂਰ ਕੀਤਾ ਜਾ ਰਿਹਾ ਸੀ, ਉਹਨਾਂ ਨੂੰ ਆਪਣੇ ਪੈਰਾਂ ਤੇ ਖੜਾ ਕਰ ਦਿੱਤਾ, ਛਾਤੀ ਨਾਲ ਲਾਇਆ

ਅਤੇ ਰੰਘਰੇਟਾ ਗੁਰੂ ਕਾ ਬੇਟਾ ਕਹਿ ਕੇ ਸਰਦਾਰ ਬਣਾ ਦਿੱਤਾ। ਆਪ ਨੇ ਫੁਰਮਾਇਆ :

**ਜਿਨ ਕੀ ਜਾਤ ਔਰ ਕੁਲ ਨਾਹੀ,**
**ਸਰਦਾਰੀ ਨਾ ਭਈ ਕਿਦਾਹੀਂ।**
**ਇਨਹੀ ਕੋ ਸਰਦਾਰ ਬਣਾਊਂ,**
**ਤਬੇ ਗੋਬਿੰਦ ਸਿੰਘ ਨਾਮ ਕਹਾਊਂ।**
**ਇਨ ਗਰੀਬ ਸਿਖਨ ਕੋ ਦੇਊਂ ਪਾਤਸ਼ਾਹੀ,**
**ਯਾਦ ਕਰੇ ਹਮਰੀ ਗੁਰਿਆਈ।**

ਜਦੋਂ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਤ ਸਿਪਾਹੀ ਦੇ ਰੂਪ ਵਿੱਚ ਵੇਖਦੇ ਹਾਂ ਤਾਂ ਹੈਰਾਨ ਹੁੰਦੇ ਹਾਂ ਕਿ ਰੂਹਾਨੀਅਤ ਨਾਲ ਭਰਪੂਰ ਗੁਰੂ ਜਦੋਂ ਤਲਵਾਰ ਦੀ ਮੁੱਠ ਨੂੰ ਹੱਥ ਪਾ ਲੈਂਦਾ ਹੈ ਤਾਂ ਜ਼ੁਲਮ ਨੂੰ ਜੜ੍ਹੋਂ ਉਖਾੜ ਕੇ ਰੱਖ ਦਿੰਦਾ ਹੈ। ਫਿਰ ਸੰਤ ਸਿਪਾਹੀ ਵੀ ਐਸਾ ਹੈ ਜੋ **ਨਿਰਭਉ ਜਪੈ ਸਗਲ ਭਉ ਮਿਟੈ** ਦੇ ਗੁਰਮਤਿ ਸਿਧਾਂਤ ਉਤੇ ਪੂਰਨਾ ਪਾ ਕੇ ਵਿਖਾਉਣ ਵਾਲਾ ਹੈ।

ਜਦੋਂ ਔਰੰਗਜੇਬ ਨੇ ਕਈ ਤਰ੍ਹਾਂ ਦੇ ਹੁਕਮ ਜਾਰੀ ਕੀਤੇ ਕਿ ਕੋਈ ਰਾਗ ਨਹੀਂ ਗਾ ਸਕਦਾ, ਕੋਈ ਘੋੜ ਸਵਾਰੀ ਨਹੀਂ ਕਰ ਸਕਦਾ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਔਰੰਗਜੇਬ ਚਾਹੁੰਦਾ ਹੈ ਕਿ ਲੋਕਾਂ ਵਿੱਚ ਅਧੀਨਗੀ ਭਰੀ ਜਾਵੇ, ਲੋਕੀਂ ਸਿਰ ਨਿਵਾ ਕੇ ਤੁਰਨ, ਪਰ ਮੈਂ ਅਜਿਹੇ ਸਰਦਾਰ ਪੈਦਾ ਕਰਾਂਗਾ ਜੋ ਸਦਾ ਹੀ ਆਪਣਾ ਸਿਰ ਉਚਾ ਚੁੱਕ ਕੇ ਤੁਰਨਗੇ। ਔਰੰਗਜੇਬ ਚਾਹੁੰਦਾ ਹੈ ਕਿ ਲੋਕ ਧਰਤੀ ਤੇ ਕੀੜਿਆਂ ਵਾਂਗ ਰਹਿਣ ਪਰ ਮੈਂ ਉਹਨਾਂ ਨੂੰ ਸ਼ਾਹ ਸਵਾਰ ਬਣਾਵਾਂਗਾ। ਔਰੰਗਜੇਬ ਚਾਹੁੰਦਾ ਹੈ ਕਿ ਮੰਦਰਾਂ ਵਿੱਚ ਸੰਖ ਵੱਜਣੇ ਬੰਦ ਹੋ ਜਾਣ ਪਰ ਮੈਂ ਨਗਾਰੇ ਵਜਾਵਾਂਗਾ। ਇਹ ਸਭ ਕੁੱਝ ਇਸ ਲਈ ਸੀ ਕਿਉਂਕਿ ਬਚਪਨ ਵਿੱਚ ਗੁੜ੍ਹਤੀ ਹੀ ਕੁੱਝ ਐਸੀ ਮਿਲੀ ਸੀ।

ਗੁਰੂ ਸਾਹਿਬ ਵੱਲੋਂ ਰਣਜੀਤ ਨਗਾਰਾ ਵਜਾਉਣਾ ਵਕਤ ਦੀ ਹਕੂਮਤ ਨਾਲ ਸਿੱਧੀ ਟੱਕਰ ਲੈਣਾ ਸੀ। ਜਦੋਂ ਵੀ ਗੁਰੂ ਸਾਹਿਬ ਸ਼ਿਕਾਰ ਤੇ ਜਾਂਦੇ ਜਾਂ ਵਾਪਸ ਆਉਂਦੇ ਤਾਂ ਨਗਾਰਾ ਵੱਜਦਾ ਹੁੰਦਾ ਸੀ। ਜਦੋਂ ਇਸ ਨਗਾਰੇ ਬਾਰੇ ਔਰੰਗਜੇਬ ਨੂੰ ਪਤਾ ਲੱਗਾ ਤਾਂ ਉਹ ਬਹੁਤ ਦੁਖੀ ਹੋਇਆ। ਉਹ ਔਰੰਗਜੇਬ ਜੋ ਆਪਣੇ ਪੁੱਤਰ ਦੇ ਨਗਾਰਾ ਵਜਾਉਣ ਤੇ ਦੁਖੀ ਹੋਇਆ ਸੀ, ਗੁਰੂ ਸਾਹਿਬ ਦੇ ਨਗਾਰਾ ਵਜਾਉਣ ਤੇ ਚੁੱਪ ਕਿਵੇਂ ਰਹਿ ਸਕਦਾ ਸੀ। ਜਦੋਂ ਖੁਫ਼ੀਆ ਨੇ ਔਰੰਗਜੇਬ ਨੂੰ ਕਾਬਲ ਤੋਂ ਲਿਖਿਆ ਕਿ ਸ਼ਾਹਿਜਾਦਾ ਮੁਅਜਮ ਨੇ ਨਵਾਬੀ ਸੰਭਾਲਣ ਵੇਲੇ ਚਾਰ ਨਗਾਰੇ ਵਜਾਏ ਸਨ ਤਾਂ ਉਸਨੇ ਆਪਣੇ ਪੁੱਤਰ ਨੂੰ ਹਦਾਇਤ ਕੀਤੀ ਸੀ ਕਿ ਤੈਨੂੰ ਦਰਬਾਰ ਵਿੱਚ ਦਾਖਲ ਹੋਣ ਸਮੇਂ ਕੇਵਲ ਚਾਰ ਢੋਲ ਹੀ ਵਜਾਉਣੇ ਚਾਹੀਦੇ ਸਨ। ਜਿਸ ਵੇਲੇ ਅਲਾ ਤਾਲਾ ਤੈਨੂੰ ਤਖਤ ਨਸੀਬ ਕਰੇਗਾ ਤਾਂ ਰੱਜ ਕੇ ਨਗਾਰੇ ਵਜਾ ਲਵੀਂ।

ਗੁਰੂ ਗੋਬਿੰਦ ਸਿੰਘ ਜੀ ਇੱਕ ਅਮਲੀ ਫਿਲਾਸਫਰ ਸਨ ਜਿਹਨਾਂ ਨੇ ਖਾਲਸੇ ਦੀ ਨਾਂ ਕੇਵਲ ਨੁਹਾਰ ਹੀ ਬਦਲੀ ਸੀ ਸਗੋਂ ਵਿਚਾਰ ਵੀ ਬਦਲ ਕੇ ਮਾਨਸਿਕ ਕ੍ਰਾਂਤੀ ਲਿਆਂਦੀ। ਖਾਲਸੇ ਨੂੰ ਇੱਕ ਵਰਦੀ, ਇੱਕੋ ਨਾਮ ਤੇ ਇੱਕੋ ਨਾਹਰਾ – ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬਖਸ਼ੀ ਅਤੇ ਮੁਕਤੀ ਲਈ ਇੱਕੋ ਹੀ ਪੰਥ ਦੱਸਿਆ, ਜਾਤ-ਪਾਤ, ਊਚ-ਨੀਚ ਦੇ ਸਾਰੇ ਬੰਧਨ ਤੋੜ ਕੇ ਸਾਰਿਆਂ ਨੂੰ ਇੱਕੋ ਜਿਹੇ ਕਕਾਰ ਬਖਸ਼ ਕੇ ਇੱਕੋ ਹੀ ਝੰਡੇ ਥੱਲੇ ਇਕੱਤਰ ਕੀਤਾ। ਇਸ ਖਾਲਸੇ ਵਿੱਚ ਨਾ ਟੁੱਟਣ ਵਾਲੀ ਏਕਤਾ ਪੈਦਾ ਕੀਤੀ ਅਤੇ ਸਮੁੱਚੇ ਖਾਲਸੇ ਨੂੰ ਇੱਕ ਲੜੀ ਵਿੱਚ ਪਰੋ ਦਿੱਤਾ। ਗੁਰੂ ਸਾਹਿਬ ਨੇ ਖਾਲਸਾ ਸਾਜ ਕੇ ਸਿੱਖਾਂ ਨੂੰ ਨਵੇਕਲੀ ਜੀਵਨ ਜਾਂਚ ਸਿਖਾਈ ਜਿਸ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅਤੇ ਜੀਵਨ ਚਲਣ ਰਾਹੀਂ ਰੱਖੀ ਸੀ।

ਭਾਈ ਗੁਰਦਾਸ ਜੀ ਦੂਜੇ ਨੇ ਆਪਣੀ ਲਿਖੀ ਵਾਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੂੰ 'ਪੁਰਖ ਭਗਵੰਤ' ਕਰਕੇ ਲਿਖਿਆ ਹੈ – ਜਿਸ ਦੇ ਅਰਥ ਹੀ ਇਹ ਹਨ ਕਿ ਆਪ ਕਿਸੇ ਇੱਕ ਪ੍ਰਾਂਤ ਜਾਂ ਦੇਸ਼ ਦੇਹੀ ਆਗੂ ਨਹੀਂ ਸਨ ਸਗੋਂ ਉਹ ਸਾਰੇ ਵਿਸ਼ਵ ਨੂੰ ਅਗਵਾਈ ਦੇਣ ਵਾਲੇ ਸਨ। ਆਪ ਜੀ ਦੀਆਂ ਮਹਾਨ ਲਿਖਤਾਂ ਵਿੱਚ ਨਾ ਕਿਤੇ ਜਾਤੀਵਾਦ ਹੈ ਤੇ ਨਾ ਹੀ ਕਿਤੇ ਰਾਸ਼ਟਰਵਾਦ ਦੀ ਝਲਕ ਪੈਂਦੀ ਹੈ। ਜਦੋਂ ਅਸੀਂ ਜਾਪੁ ਸਾਹਿਬ ਵਿੱਚ ਇਹ ਪੜ੍ਹਦੇ ਹਾਂ :

*ਬਾਕੀ ਸਫਾ 22 'ਤੇ*

# ਬਿਰਧ ਭਇਆ ਛੋਡਿ ਚਲਿਓ ਪਛਤਾਇ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਸਿਆਣਿਆ ਨੇ ਆਸ਼ਰਮ ਚਾਰ ਮੰਨੇ ਹਨ ਜਿਵੇਂ:-

1. ਬ੍ਰਹਮਚਾਰੀ- ਜਨਮ ਤੋਂ ਲੈ ਕੇ ਪੱਚੀ ਸਾਲ ਤੱਕ
2. ਗ੍ਰਹਿਸਥੀ- ਪੱਚੀ ਤੋਂ ਪੰਜਾਹ ਸਾਲ ਤੱਕ
3. ਬਾਣ ਪ੍ਰਸਤੀ-ਪੰਜਾਹ ਸਾਲ ਤੋਂ ਬਾਅਦ
4. ਸੰਨਿਆਸੀ- ਬਾਣ ਪ੍ਰਸਤੀ ਤੋਂ ਬਾਅਦ ਸੰਨਿਆਸੀ

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਮਨੁੱਖੀ ਜੀਵਨ ਨੂੰ ਚਾਰ ਹਿੱਸਿਆਂ ਵਿੱਚ ਇਸ ਪ੍ਰਕਾਰ ਦਰਸਾਇਆ ਹੈ:-

**ਬਾਲ ਬਿਵਸਥਾ ਬਾਰਕਿ ਅੰਧ॥**
**ਭਰਿ ਜੋਬਨ ਲਾਗਾ ਦੁਰਗੰਧ॥**
**ਤ੍ਰਿਤੀਆ ਬਿਵਸਥਾ ਸਿੰਚੇ ਮਾਇ॥**
**ਬਿਰਧਿ ਭਇਆ ਛੋਡਿ ਚਲਿਓ ਪਛਤਾਇ॥**

*(ਅੰਗ 889)*

ਆਉ ਇਨ੍ਹਾਂ ਬਾਰੇ ਥੋੜ੍ਹਾ ਵਿਚਾਰ ਕਰੀਏ:

1. **ਬ੍ਰਹਮਚਾਰੀ**- ਬਾਲ ਬਿਵਸਥਾ ਬਾਰਿਕ ਅੰਧ॥

ਮਨੁੱਖ ਦੀ ਯਾਤਰਾ ਆਰੰਭ ਹੋਈ। ਇਕ ਬੱਚੇ ਦੇ ਰੂਪ ਵਿੱਚ ਇਸ ਸੰਸਾਰ ਵਿੱਚ ਆਇਆ। ਬੱਚਾ ਬਿਲਕੁਲ ਭੋਲਾ ਹੈ। ਮਾਂ ਨੇ ਦੁੱਧ ਪਿਲਾਇਆ ਤੇ ਪੀ ਲਿਆ, ਨਹੀਂ ਤਾਂ ਆਪਣੇ ਆਪ ਵਿੱਚ ਹੀ ਮਸਤ ਹੈ। ਕਿਸੇ ਨੇ ਪਿਆਰ ਨਾਲ ਵੇਖਿਆ ਤਾਂ ਮੁਸਕਰਾ ਦਿੱਤਾ। ਬਸ ਅਜੇ ਉਸ ਦੀ ਇਹੋ ਹੀ ਦੁਨੀਆ ਹੈ। ਬਚਪਨ ਵਿੱਚ ਅਚੇਤਪੁਣਾ ਹੈ। ਸਭ ਕੁਝ ਖਿਡੌਣਿਆਂ ਦੀ ਹੀ ਖੇਡ ਹੈ। ਦਿਲ ਕੀਤਾ ਤਾਂ ਬਾਪੂ ਨੂੰ ਵੀ ਘੋੜਾ ਬਣਾ ਲਿਆ। ਦੂਸਰਾ ਬੱਚਾ ਦੇਣ ਦੀ ਭਾਸ਼ਾ ਨਹੀਂ ਜਾਣਦਾ ਬਸ ਸਭ ਪਾਸੋਂ ਲੈਣਾ ਹੀ ਲੈਣਾ ਹੈ। ਜੇ ਇਕ ਬੱਚੇ ਪਾਸ ਤਿੰਨ ਖਿਡੌਣੇ ਹਨ ਤੇ ਉਸ ਦੇ ਛੋਟੇ ਭਰਾ ਪਾਸ ਇਕ ਹੈ ਤਾਂ ਉਹ ਇਨ੍ਹਾਂ ਤਿੰਨ ਵਿਚੋਂ ਉਸ ਨੂੰ ਇਕ ਨਹੀਂ ਦੇਵੇਗਾ ਸਗੋਂ ਉਸ ਪਾਸ ਜੋ ਇਕ ਹੈ ਉਸ ਨੂੰ ਵੀ ਖੋਹਣ ਦਾ ਯਤਨ ਕਰੇਗਾ।

ਜਿਉਂ-ਜਿਉਂ ਵੱਡਾ ਹੋਇਆ ਮਾਂ, ਬਾਪ, ਭੈਣਾਂ, ਭਰਾਵਾਂ ਦੀ ਸੋਝੀ ਆਈ। ਉਨ੍ਹਾਂ ਨਾਲ ਪਿਆਰ ਹੋ ਗਿਆ। ਹੌਲੀ-ਹੌਲੀ ਸਕੂਲ ਦੀ ਪੜ੍ਹਾਈ ਦੀ ਚਿੰਤਾ ਹੋ ਗਈ। ਕਾਲਜ ਗਏ, ਇੰਜੀਨੀਅਰ, ਡਾਕਟਰ ਬਣ ਗਏ। ਨੌਕਰੀ ਜਾਂ ਕਿਸੇ ਕਾਰੋਬਾਰ ਦਾ ਫਿਕਰ ਪੈ ਗਿਆ। ਇਸੇ ਤਰ੍ਹਾਂ ਹੋਰ ਵੱਡਾ ਹੁੰਦਾ ਗਿਆ ਤੇ ਦਿਨ ਪ੍ਰਤੀ ਦਿਨ ਜਿੰਮੇਵਾਰੀਆਂ ਵਧਦੀਆਂ ਗਈਆਂ। ਪਰ ਕਦੀ ਇਹ ਸੋਚ ਨਾ ਆਈ ਕਿ ਮੈਂ ਇਸ ਸੰਸਾਰ ਵਿੱਚ ਕਿਉਂ ਆਇਆ ਤੇ ਮੇਰੇ ਇਥੇ ਆਉਣ ਦਾ ਕੀ ਮਕਸਦ ਹੈ? ਕਿਸੇ ਵਿਰਲੇ ਭਾਗਾਂ ਵਾਲੇ ਤੇ ਮਿਹਰ ਹੋਵੇ ਤਾਂ ਬਾਬਾ ਬੁੱਢਾ ਜੀ ਵਾਂਗ ਛੋਟੀਆਂ ਛੋਟੀਆਂ ਲੱਕੜਾਂ ਨੂੰ ਪਹਿਲਾਂ ਅੱਗ ਲਗਦੀ ਵੇਖਕੇ ਖਿਆਲ ਆਵੇ ਕਿ ਛੋਟੇ ਬੱਚਿਆਂ ਨੂੰ ਮੌਤ ਪਹਿਲਾਂ ਆ ਸਕਦੀ ਹੈ। ਫਲਸਰੂਪ ਕੁਝ ਵੈਰਾਗ ਪੈਦਾ ਹੋਵੇ ਤੇ ਪ੍ਰਮਾਤਮਾ ਦੇ ਮਿਲਾਪ ਦੀ ਲਗਨ ਇਸੇ ਛੋਟੀ ਉਮਰ ਤੋਂ ਹੀ ਲੱਗ ਜਾਵੇ ਤਾਂ ਜੋ ਆਪਣੀ ਮੰਜ਼ਿਲ ਤੇ ਪੁੱਜਣ ਲਈ ਆਸਾਨੀ ਹੋ ਜਾਵੇ।

2. **ਗ੍ਰਹਿਸਥੀ**- ਭਰਿ ਜੋਬਨਿ ਲਾਗਾ ਦੁਰਗੰਧ।

ਇਹ ਜੀਵਨ ਯਾਤਰਾ ਕਰਦੇ ਕਰਦੇ ਪੱਚੀ ਸਾਲ ਗੁਜ਼ਰ ਗਏ। ਹੁਣ ਇਹ ਜੀਵ ਜਵਾਨੀ ਤੇ ਪ੍ਰਭਤਾ ਦੇ ਨਸ਼ੇ ਵਿੱਚ ਆਕੜਿਆ ਫਿਰਦਾ ਹੈ। ਜਵਾਨੀ ਦਾ ਵੱਡਾ ਔਗੁਣ ਵਾਸਨਾ ਹੁੰਦੀ ਹੈ ਤੇ ਇਸ ਦੀ ਪੂਰਤਿ ਲਈ ਧੰਨ ਤੇ ਜੋਬਨ ਚਾਹੀਦਾ ਹੈ। ਇਸ ਸਮੇਂ ਕਿਸੇ ਦੀ ਕੋਈ ਚੰਗੀ ਨਸੀਹਤ ਦਾ ਕੋਈ ਅਸਰ ਨਹੀਂ ਹੁੰਦਾ। ਬਸ ਆਪਣੀ ਹੀ ਮਨ ਮਰਜ਼ੀ ਕਰਨੀ ਹੈ।

ਵਿਆਹ ਹੋ ਗਿਆ। ਇਕ ਸੁੰਦਰ ਇਸਤਰੀ, ਪਤਨੀ ਦੇ ਰੂਪ ਵਿੱਚ ਇਕ ਨਵਾਂ ਖਿਡੌਣਾ ਹੋਰ ਮਿਲ ਗਿਆ। ਇਸ ਭਰੀ ਜਵਾਨੀ ਵਿੱਚ ਦੁਰਗੰਧ ਵਿੱਚ ਹੀ ਲੱਗਾ ਰਿਹਾ। ਧੀਆਂ ਤੇ ਪੁੱਤਰ ਆ ਗਏ ਤੇ ਇਨ੍ਹਾਂ ਦੇ ਮੋਹ ਵਿੱਚ ਹੀ ਫਸ ਗਿਆ। ਬੱਚਿਆਂ ਦੀ ਦੇਖ ਭਾਲ, ਉਨ੍ਹਾਂ ਦੀ ਰੋਜ਼ੀ ਤੇ ਪੜ੍ਹਾਈ ਦੀ ਚਿੰਤਾ ਹੋ ਗਈ। ਇਸੇ ਜੀਵਨ ਨੂੰ ਹੀ ਸਭ ਕੁਝ ਸਮਝ ਬੈਠਾ ਤੇ ਜੋ ਗੋਬਿੰਦ ਨੂੰ ਮਿਲਣ ਦੀ ਤਿਆਰੀ ਕਰਨੀ ਸੀ, ਸਭ ਵਿਚੇ ਹੀ ਰਹਿ ਗਈ।

3. **ਬਾਣ ਪ੍ਰਸਤੀ**- ਤ੍ਰਿਤੀਆ ਬਿਵਸਥਾ ਸਿੰਚੇ ਮਾਇ।

ਪੰਜਾਹ ਸਾਲ ਦੀ ਉਮਰ ਹੋ ਗਈ। ਦਿਨ ਪ੍ਰਤੀ ਦਿਨ

ਸਰੀਰਕ ਸ਼ਕਤੀ ਘਟਣ ਲੱਗ ਗਈ ਪਰ ਅਜੇ ਵੀ ਸਮਝ ਨਾ ਆਈ। ਦੁਨਿਆਵੀ ਖੁਸ਼ੀਆਂ ਦੀ ਖਾਤਰ ਹੀ ਦੀਵਾਨਾ ਹੋਇਆ ਰਿਹਾ। ਸਾਰਾ ਸਮਾਂ ਧੰਨ ਜੋੜਨ, ਬੈਂਕ ਬੈਲੇਂਸ ਬਹੁਤਾ ਕਰਨ ਤੇ ਮਹਿਲ ਮਾੜੀਆਂ ਬਣਾਉਣ ਵਿੱਚ ਹੀ ਬਰਬਾਦ ਕਰਦਾ ਰਿਹਾ। ਮਰਨ ਸਮਾਂ ਨੇੜੇ ਆ ਰਿਹਾ ਹੈ ਪਰ ਅਗਿਆਨੀ ਅਜੇ ਵੀ ਜਨਮ ਦਿਨ ਮਨਾਉਂਦਾ ਫਿਰਦਾ ਹੈ।

4. **ਸੰਨਿਆਸੀ**- ਬਿਰਧਿ ਭਇਆ ਛੋਡਿ ਚਲਿਓ ਪਛਤਾਇ।

ਹੁਣ ਹੌਲੀ-ਹੌਲੀ ਸੱਠ ਸਾਲ ਦਾ ਹੋ ਗਿਆ ਤੇ ਬੁਢੇਪੇ ਨੇ ਆਪਣਾ ਰੰਗ ਵਿਖਾਉਣਾ ਆਰੰਭ ਕਰ ਦਿੱਤਾ। ਅੱਖਾਂ ਵਿੱਚ ਨੀਰ ਵਹਿ ਰਹੇ ਹਨ, ਸਰੀਰ ਕਮਜ਼ੋਰ ਹੋ ਰਿਹਾ ਹੈ ਤੇ ਬੋਲਣਾ ਕਠਿਨ ਹੋ ਰਿਹਾ ਹੈ। ਇਸ ਬੇਵਸੀ ਦੀ ਹਾਲਤ ਨੂੰ ਭਗਤ ਭੀਖਣ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ:

**ਨੈਨਹੁ ਨੀਰ ਬਹੈ ਤਨੁ ਖੀਨਾ ਭਏ ਕਸ ਦੁਧਵਾਨੀ॥**

**ਰੂਧਾ ਕੰਠ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥** (ਅੰਗ 659)

ਕੇਸ ਸਫੇਦ ਹੋ ਰਹੇ ਹਨ ਪਰ ਇਹ ਬੁੱਢਾ ਉਨ੍ਹਾਂ ਨੂੰ ਕਾਲਾ ਕਰਕੇ ਜਵਾਨ ਦਿਸਣ ਦੀ ਕੋਸ਼ਿਸ਼ ਕਰਦਾ ਹੈ। ਪਰ ਇਹ ਭੁੱਲ ਜਾਂਦਾ ਹੈ ਕਿ ਬੁੱਢਾਪਾ ਤਾਂ ਸਾਰੇ ਸਰੀਰ ਦੇ ਅੰਗਾਂ ਉਪਰ ਆਵੇਗਾ। ਚਲੋ ਜੇ ਦਾੜ੍ਹੀ ਕਾਲੀ ਕਰ ਲਈ ਤਾਂ ਇਨ੍ਹਾਂ ਅੰਗਾਂ ਦਾ ਕੀ ਕਰਾਂਗਾ? ਇਕ ਪਾਦਰੀ ਪਾਸੋਂ ਕਿਸੇ ਨੇ ਪੁੱਛਿਆ ਸੀ ਤੂੰ ਵੱਡਾ ਹੈ ਜਾਂ ਤੇਰੀ ਦਾੜ੍ਹੀ। ਪਾਦਰੀ ਨੇ ਉੱਤਰ ਦਿੱਤਾ ਕਿ ਮੇਰੀ ਦਾੜ੍ਹੀ ਮੇਰੇ ਨਾਲੋਂ 20 ਸਾਲ ਛੋਟੀ ਹੈ। ਸਵਾਲ ਕਰਨ ਵਾਲੇ ਨੇ ਫਿਰ ਕਿਹਾ ਕਿ ਤੇਰੀ ਦਾੜ੍ਹੀ ਅੱਗੇ ਲੰਘ ਗਈ ਪ੍ਰੰਤੂ ਤੂੰ ਪਿਛੇ ਰਹਿ ਗਿਆ। ਇਹ ਤਾਂ ਚਿੱਟੀ ਹੋ ਗਈ ਪਰ ਤੂੰ ਅਜੇ ਤੱਕ ਅੰਦਰੋਂ ਕਾਲਾ ਹੀ ਹੈਂ। ਜੇ ਕਿਤੇ ਚਿੱਟੀ ਦਾੜ੍ਹੀ ਨਾਲ ਅੰਦਰੋਂ ਮਨ ਵੀ ਚਿੱਟਾ ਹੋ ਜਾਵੇ ਤਾਂ ਸਮਝੋ ਬਜ਼ੁਰਗੀ ਪ੍ਰਵਾਨ ਹੋ ਗਈ ਪਰ ਹੁੰਦਾ ਉਲਟ ਹੈ। ਜਿਉਂ-ਜਿਉਂ ਬਾਹਰ ਦਾ ਚਿਟਾਪਣ ਵਧਣਾ ਹੈ ਤਿਉਂ-ਤਿਉਂ ਸਾਰੀ ਕਾਲਖ ਅੰਦਰ ਚਲੀ ਜਾਂਦੀ ਹੈ। ਆਖਰ ਇਹ ਮਨ ਵੀ ਏਨੀ ਕਾਲਖ ਅੰਦਰ ਨਹੀਂ ਰੱਖ ਸਕਦਾ ਤੇ ਫਿਰ ਇਹ ਦਾੜ੍ਹੀ ਤੇ ਆ ਜਾਂਦੀ ਹੈ।

ਬਚਪਨ ਭੋਲੇਪਣ ਵਿੱਚ ਬੀਤ ਗਿਆ, ਜਵਾਨੀ ਵਿਕਾਰਾਂ ਵਿੱਚ ਬੀਤ ਗਈ ਤੇ ਹੁਣ ਬੁਢਾਪਾ ਬੁਢਾਪੇ ਨਾਲ ਲੜਦਿਆਂ ਬੀਤ ਰਿਹਾ ਹੈ। ਫਿਰ ਵੀ ਸਾਨੂੰ ਗੁਰਮਤਿ ਨਿਰਾਸ ਨਹੀਂ ਕਰਦੀ। ਇਹ ਠੀਕ ਹੈ ਕਿ ਜਵਾਨੀ ਜੋ ਇਕ ਵਾਰੀ ਗਈ ਹੁਣ ਵਾਪਸ ਨਹੀਂ ਆ ਸਕਦੀ ਪਰ ਫਿਰ ਵੀ ਅਜੇ ਜੋ ਕੁਝ ਪਾਸ ਬਚਿਆ ਹੈ, ਉਸ ਨੂੰ ਹੀ ਸੰਭਾਲਣ ਦਾ ਯਤਨ ਕਰੋ। ਪਰ ਕਿੰਨੇ ਦੁੱਖ ਦੀ ਗੱਲ ਹੈ ਕਿ ਇਹ ਮਨੁੱਖ ਸਮਝਦਾ ਨਹੀਂ। ਜਵਾਨੀ ਵਿੱਚ ਪਾਪ ਤਨ ਨਾਲ ਕਰਦਾ ਸੀ ਤੇ ਹੁਣ ਬੁਢਾਪੇ ਵਿੱਚ ਮਨ ਨਾਲ ਕਰਦਾ ਹੈ।

ਮਨੁੱਖ ਦੇ ਜੀਵਨ ਦਾ ਅਸਲੀ ਮਕਸਦ ਪ੍ਰਮਾਤਮਾ ਦਾ ਸਿਮਰਨ ਕਰਨਾ ਸੀ। ਬਚਪਨ ਪਨੀਰੀ ਸੀ, ਜਵਾਨੀ ਬੂਟਾ ਸੀ ਤੇ ਬੁਢਾਪੇ ਵਿੱਚ ਫਲ ਲੱਗਣੇ ਸਨ ਪਰ ਅਫਸੋਸ ਕਿ ਬੂਟੇ ਤੇ ਬੁਢਾਪਾ ਤਾਂ ਆ ਗਿਆ ਪਰ ਫਲ ਨਾ ਲੱਗੇ ਤੇ ਸਭ ਬੇਅਰਥ ਚਲਾ ਗਿਆ। ਇਹ ਤਾਂ ਐਵੇਂ ਹੈ ਕਿ ਇਕ ਮਨੁੱਖ ਕਾਰ ਵਿੱਚ ਬੈਠ ਕੇ ਬੜੇ ਉਤਸ਼ਾਹ ਤੇ ਤੇਜ਼ ਰਫਤਾਰ ਨਾਲ ਆਪਣੀ ਮੰਜ਼ਿਲ ਵੱਲ ਚਲੇ ਪਰ ਪੁੱਜਣ ਤੇ ਪਤਾ ਲੱਗੇ ਕਿ ਉਹ ਦਿੱਲੀ ਦੀ ਬਜਾਏ ਅੰਮ੍ਰਿਤਸਰ ਪੁੱਜ ਗਿਆ ਹੈ। ਥੋੜ੍ਹੀ ਜਿਹੀ ਕਿਤੇ ਗਲਤੀ ਜਾਂ ਲਾਪਰਵਾਹੀ ਕਾਰਨ ਸਭ ਮਿਹਨਤ ਵਿਕਾਰ ਗਈ।

ਕਿਸੇ ਅਦੀਬ ਨੇ ਜਵਾਨੀ ਤੇ ਬੁਢਾਪੇ ਬਾਰੇ ਕਿਹਾ ਹੈ:

**ਐ ਮੇਰੇ ਮੌਲਾ ਤੇਰੀ ਦੁਨੀਆ ਫਾਨੀ ਦੇਖੀ।**
**ਅਰ ਚੀਜ਼ ਜਹਾਂ ਕੀ ਆਨੀ ਜਾਨੀ ਦੇਖੀ।**
**ਜੋ ਆ ਕੇ ਨਾ ਜਾਏ, ਉਹ ਬੁਢਾਪਾ ਦੇਖਾ।**
**ਜੋ ਜਾ ਕੇ ਨਾ ਆਏ, ਉਹ ਜਵਾਨੀ ਦੇਖੀ।**

ਆਮ ਕਰਕੇ ਜਵਾਨੀ ਵਿੱਚ ਮਨੁੱਖ ਭਟਕ ਜਾਂਦਾ ਹੈ ਕਿਉਂਕਿ ਜਵਾਨੀ ਵਿੱਚ ਜੋਸ਼ ਹੀ ਜੋਸ਼ ਹੁੰਦਾ ਹੈ ਪਰ ਹੋਸ਼ ਨਹੀਂ ਹੁੰਦਾ। ਇਹ ਠੀਕ ਹੈ ਕਿ ਜੋਸ਼ ਨਾਲ ਧੰਨ ਤੇ ਧਰਮ ਕਮਾਇਆ ਜਾ ਸਕਦਾ ਹੈ ਪਰ ਸੰਭਾਲਿਆ ਹੋਸ਼ ਨਾਲ ਹੀ ਜਾ ਸਕਦਾ ਹੈ।

ਇਹ ਠੀਕ ਹੈ ਕਿ ਬੁੱਢੇ ਪਾਸ ਜਾਣਕਾਰੀ ਹੈ ਸੂਝ ਬੂਝ ਹੈ ਪਰ ਦਿਨ ਪ੍ਰਤੀ ਦਿਨ ਤਾਕਤ ਘਟੀ ਜਾ ਰਹੀ ਹੈ। ਇਸ ਲਈ ਬੁੱਢਾ ਬੜੀ ਪੀੜਾ ਵਾਲਾ ਜੀਵਨ ਬਤੀਤ ਕਰਦਾ ਹੈ। ਸਰੀਰ ਭਾਵੇਂ ਬੁੱਢਾ ਤੇ ਨਿਰਬਲ ਹੋ ਗਿਆ ਹੈ ਪਰ ਖਾਹਿਸ਼ਾਂ ਅਜੇ ਵੀ ਜਵਾਨ ਹਨ। ਹੁਣ ਇਹ ਕਮਜ਼ੋਰ ਸਰੀਰ ਇਨ੍ਹਾਂ ਪ੍ਰਬਲ ਵਾਸਨਾਵਾਂ ਨੂੰ ਭੋਗ ਨਹੀਂ ਸਕਦਾ। ਇਸ ਲਈ ਗੁੱਸਾ ਬਹੁਤ ਆਉਂਦਾ ਹੈ ਤੇ ਸੁਭਾਉ ਬਹੁਤ ਚਿੜ-ਚਿੜਾ ਹੋ ਜਾਂਦਾ ਹੈ। ਇਹੋ ਅਧੂਰੀਆਂ ਵਾਸਨਾਵਾਂ ਹੀ ਅਗਲਾ ਜਨਮ ਲੈ ਆਉਂਦੀਆਂ ਹਨ ਤੇ ਜਨਮ ਮਰਨ ਦਾ ਗੇੜ ਚੱਲਦਾ ਰਹਿੰਦਾ ਹੈ। ਗੁਰਬਾਣੀ ਨੇ ਬੁਢੇਪੇ ਨੂੰ ਇਕ ਰੋਗ ਕਿਹਾ ਹੈ। ਜਿਵੇਂ ਸ਼ਿਰੋਮਣੀ ਭਗਤ ਕਬੀਰ ਸਾਹਿਬ ਦਾ ਫੁਰਮਾਨ ਹੈ:

**ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰ ਕਾਇਆ॥**

**ਜਰਾ ਹਾਕਦੀ ਸਭ ਮਤਿ ਥਾਕੀ ਏਕ ਨ ਥਾਕਿਸ ਮਾਇਆ॥**

*(ਅੰਗ 793)*

**ਜਬ ਲਗੁ ਜਰਾ ਰੋਗੁ ਨਹੀ ਆਇਆ॥**
**ਜਬ ਲਗੁ ਕਾਲਿ ਗ੍ਰਸੀ ਨਹੀਂ ਕਾਇਆ॥**
**ਜਬ ਲਗੁ ਬਿਕਲ ਭਈ ਨਹੀ ਬਾਨੀ॥**
**ਭਜਿ ਲੇਹਿ ਰੇ ਮਨ ਸਾਰਿਗਪਾਨੀ॥**

*(ਅੰਗ 1159)*

ਸਰੀਰ ਭਾਵੇਂ ਬੁਢਾਪੇ ਕਾਰਨ ਜਰ ਜ਼ਰਾ ਹੋ ਗਿਆ ਪਰ ਤ੍ਰਿਸ਼ਨਾ ਅਜੇ ਵੀ ਬਲਵਾਨ ਹੈ। ਅੱਖਾਂ, ਕੰਨਾਂ, ਦੰਦਾਂ ਆਦਿ ਨੇ ਜਵਾਬ ਦੇ ਦਿੱਤਾ ਹੈ। ਹੱਥ ਪੈਰ ਕੰਮ ਨਹੀਂ ਕਰਦੇ। ਦੋ ਕਦਮ ਉਠ ਕੇ ਚਲਣ ਦੀ ਹਿੰਮਤ ਨਹੀਂ ਪਰ ਫਿਰ ਵੀ ਜੀਵ ਇਸ ਸੰਸਾਰ ਤੋਂ ਜਾਣ ਲਈ ਰਾਜ਼ੀ ਨਹੀਂ। ਖਾਹਿਸ਼ਾਂ ਏਨੀਆਂ ਪਰਬਲ ਹਨ ਕਿ ਆਪਣੇ ਇਸ ਪੁਰਾਣੇ ਸਰੀਰ ਰੂਪੀ ਕਪੜਿਆਂ ਤੇ ਟਾਕੀਆਂ ਲਗਾਈਆਂ ਜਾ ਰਹੀਆਂ ਹਨ। ਇਥੇ ਹੀ ਬਸ ਨਹੀਂ, ਫਿਰ ਇਨ੍ਹਾਂ ਟਾਕੀਆਂ ਉਪਰ ਵੀ ਹੋਰ ਟਾਕੀਆਂ ਲੱਗ ਰਹੀਆਂ ਹਨ। ਇਸ ਦਰਖਤ ਦਾ ਪੱਤਾ ਹੈ, ਉਹ ਕਿਸੇ ਕੀਮਤ ਤੇ ਵੀ ਦਰਖਤ ਨੂੰ ਛੱਡਣ ਲਈ ਤਿਆਰ ਨਹੀਂ। ਉਸ ਦੀ ਕੋਸ਼ਿਸ਼ ਹੈ ਕਿ ਸੁੱਕ ਸੜ ਜਾਵੇ ਪਰ ਦਰਖਤ ਨਾਲ ਲਗਾ ਰਹੇ, ਭਾਵੇਂ ਧਾਗੇ ਨਾਲ ਹੀ ਬਨ ਦੇਵੇ।

ਵੇਖਦਿਆਂ ਵੇਖਦਿਆਂ ਆਖਿਰ ਇਕ ਦਿਨ ਇਨ੍ਹਾਂ ਪਦਾਰਥਾਂ ਤੇ ਵਿਸ਼ੇ ਵਿਕਾਰਾਂ ਦੇ ਰਸ ਭੋਗਦਿਆਂ ਭੋਗਦਿਆਂ ਇਹ ਸੁੰਦਰ ਤਨ ਸੁੱਕ ਕੇ ਪਿੰਜਰ ਹੋ ਜਾਂਦਾ ਹੈ ਪਰ ਪੁਰਾਣੀਆਂ ਪੱਕੀਆਂ ਆਦਤਾਂ ਪਿੱਛਾ ਨਹੀਂ ਛਡਦੀਆਂ। ਤਦੇ ਬਾਬਾ ਫਰੀਦ ਜੀ ਐਸੀ ਹਾਲਤ ਬਾਰੇ ਕਹਿ ਉਠਦੇ-

**ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥**

ਇਸ ਬੁੱਢੇ ਪ੍ਰਾਣੀ ਨੂੰ ਹੁਣ ਇਹ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਿਕਾਰਾਂ ਦੇ ਕਾਂ ਆ ਕੇ ਠੂੰਗੇ ਮਾਰਦੇ ਹਨ ਕਿ ਉਠ ਤੇ ਆਪਣੇ ਪੁਰਾਣੇ ਵਿਕਾਰਾਂ ਵਿੱਚ ਰਸ ਲੈ। ਜਦ ਅਸੀਂ ਅਖਬਾਰ ਵਿੱਚ ਖਬਰ ਪੜ੍ਹਦੇ ਹਾਂ ਕਿ ਇਕ 70 ਸਾਲ ਦੇ ਬੁੱਢੇ ਨੇ ਇਕ ਬੱਚੀ ਨਾਲ ਜਬਰਦਸਤੀ ਮੂੰਹ ਕਾਲਾ ਕੀਤਾ। ਇਹ ਕਾਮ ਦੇ ਕਾਂ ਨੇ ਸੁੱਕੇ ਕਰੰਗ ਨੂੰ ਠੂੰਗਾਂ ਮਾਰਿਆ ਹੈ। ਕਾਂ ਚਰੂੰਡ ਰਿਹਾ ਹੈ। ਜਦ ਕ੍ਰੋਧ ਠੂੰਗਾਂ ਮਾਰਦਾ ਹੈ ਤਾਂ ਬੁੱਢੇ ਦੀ ਹਾਲਤ ਵੇਖਣ ਜੋਗ ਹੁੰਦੀ ਹੈ ਕਿ ਉਹ ਕਿਵੇਂ ਆਪਣਾ ਹੀ ਸਤਿਆਨਾਸ ਕਰਦਾ ਹੈ। ਐਸੇ ਬੁੱਢੇ ਜਿਹੜੇ ਉਠ ਨਹੀਂ ਸਕਦੇ ਜਦ ਕ੍ਰੋਧ ਉਨ੍ਹਾਂ ਨੂੰ ਠੂੰਗਾਂ ਮਾਰਦਾ ਹੈ ਤਾਂ ਉਹ ਲੜਨ ਲਈ ਤਿਆਰ ਹੋ ਜਾਂਦੇ ਹਨ ਭਾਵੇਂ ਡਿੱਗ ਕੇ ਸੱਟ ਹੀ ਲਵਾ ਲੈਣ। ਧੰਨ ਭਾਵੇਂ ਦਸ ਪੁਸਤਾਂ ਤੱਕ ਖਾਣ ਲਈ ਕਾਫੀ ਹੋਵੇ ਪਰ ਫਿਰ ਵੀ ਆਪਣੇ ਪਰਿਵਾਰ ਲਈ ਹੋਰ-ਹੋਰ ਮਾਇਆ ਇਕੱਠੀ ਕਰੀ ਜਾਂਦਾ ਹੈ, ਉਨ੍ਹਾਂ ਪਾਸੋਂ ਭਾਵੇਂ ਸੁੱਕੀ ਰੋਟੀ ਵੀ ਨਾ ਮਿਲੇ। ਜਦ ਐਨਾ ਕੁਝ ਪਾਸ ਹੁੰਦੇ ਹੋਏ ਵੀ ਲੋਭ ਠੂੰਗਾਂ ਮਾਰਦਾ ਹੈ ਤਾਂ ਇਹ ਬੁੱਢੇ ਖਤਰਨਾਕ ਤੋਂ ਖਤਰਨਾਕ ਕੰਮ ਕਰਨ ਤੋਂ ਸੰਕੋਚ ਨਹੀਂ ਕਰਦੇ। ਇਹੀ ਗੱਲ ਮੋਹ ਦੇ ਠੂੰਗੇ ਦਾ ਹੈ। 70/80 ਸਾਲ ਦੇ ਬੁੱਢੇ ਅਜੇ ਵੀ ਪੋਤਰੇ ਪੋਤਰੀਆਂ ਦੇ ਮੂੰਹ ਚੁੰਮਦੇ ਨਹੀਂ ਥੱਕਦੇ।

ਜਦ ਹੰਕਾਰ ਦਾ ਕਾਂ ਅੰਦਰ ਠੂੰਗਾਂ ਮਾਰਦਾ ਹੈ ਤਾਂ ਬੁੱਢਾ ਤਾਂ ਫਿਰ ਹਰਨਾਕਸ਼ ਹੀ ਬਣ ਜਾਂਦਾ ਹੈ। ਹੰਕਾਰ ਅਨੇਕਾਂ ਰੂਪ ਧਾਰ ਕੇ ਪਿਛਾ ਨਹੀਂ ਛੱਡਦਾ। ਜੇ ਕਿਸੇ ਧੰਨਵਾਨ ਦੀ ਸਿਫਤ ਹੁੰਦੀ ਹੈ ਤਾਂ ਇਹ ਕਹੇਗਾ ਕਿ ਧੰਨ ਨੂੰ ਗੋਲੀ ਮਾਰੋ ਅੰਦਰ ਸੰਤੋਖ ਚਾਹੀਦਾ ਹੈ। ਇਸੇ ਤਰ੍ਹਾਂ ਜੇ ਕਿਤੇ ਧਰਮ ਦੀ ਗੱਲ ਚਲਦੀ ਹੈ ਤਾਂ ਇਸ ਦਾ ਹੰਕਾਰ ਕਹੇਗਾ ਕਿ ਮਨ ਸਾਫ ਚਾਹੀਦਾ ਹੈ, ਭਜਨ ਬੰਦਗੀ ਨਾਲ ਕੀ ਫਰਕ ਪੈਂਦਾ ਹੈ। ਜ਼ਰਾ ਸੋਚੋ ਕਿ ਹੁਣ ਜੇ ਇਹ ਵਿਕਾਰਾਂ ਦੇ ਕਾਂ ਬੁੱਢਿਆਂ ਦਾ ਲਿਹਾਜ਼ ਨਹੀਂ ਕਰਦੇ ਤਾਂ ਜਵਾਨਾਂ ਦਾ ਤਾਂ ਰਾਖਾ ਹੀ ਰੱਬ ਹੈ।

ਜੀਵਨ ਦੇ 60-70 ਸਾਲ ਦੀ ਉਮਰ ਤੱਕ ਸਾਰੀਆਂ ਸੰਸਾਰਿਕ ਖੁਸ਼ੀਆਂ ਵੇਖ ਲਈਆਂ ਹਨ। ਜੇ ਚਾਹੋ ਤਾਂ 10-15 ਸਾਲ ਹੋਰ ਮਿਲਣ ਨਾਲ ਵੀ ਤ੍ਰਿਪਤੀ ਨਹੀਂ ਹੋਣੀ। ਇਸ ਲਈ ਇਸ ਜੀਵਨ ਨੂੰ ਬਹੁਤ ਲੰਮਾ ਕਰਨ ਬਾਰੇ ਨਾ ਸੋਚੋ ਸਗੋਂ ਇਸ ਨੂੰ ਸਫਲ ਕਰਨ ਦਾ ਯਤਨ ਕਰੋ। ਪੁੱਤਰ, ਪੋਤਰੇ, ਪਿਤਾ ਦਾ ਹੀ ਇਕ ਹਿੱਸਾ ਹੁੰਦੇ ਹਨ, ਜਿਹੜੇ ਕਿ ਬੰਸ ਨੂੰ ਅੱਗੇ ਚਲਾਉਂਦੇ ਹਨ। ਇਸ ਲਈ ਹੁਣ ਸੰਤੁਸ਼ਟ ਹੁੰਦੇ ਜਾਵੋ ਕਿ ਸਾਡਾ ਇਕ ਹਿੱਸਾ ਸੰਸਾਰ ਨਾਲ ਜੁੜ ਗਿਆ ਤੇ ਅਸੀਂ ਹੁਣ ਪ੍ਰਮਾਤਮਾ ਨਾਲ ਜੁੜੀਏ।

ਅਸੀਂ ਵੇਖਦੇ ਹਾਂ ਕਿ ਆਮ ਕਰਕੇ, ਹਰ ਬੁੱਢੇ ਸਰੀਰ ਨੂੰ ਕਈ ਪ੍ਰਕਾਰ ਦੇ ਰੋਗ ਲੱਗੇ ਰਹਿੰਦੇ ਹਨ, ਜਿਨ੍ਹਾਂ ਤੋਂ ਛੁਟਕਾਰਾ ਦਵਾਉਣਾ ਡਾਕਟਰਾਂ ਦੇ ਬਸ ਦੀ ਵੀ ਗੱਲ ਨਹੀਂ ਹੁੰਦੀ। ਇਹ ਤਾਂ ਕਦੇ ਨਾਮ ਹੀ ਅਉਖਦ ਬਣੇ ਤਾਂ ਚੈਨ ਮਿਲ ਸਕਦੀ ਹੈ। ਕੋਈ ਵੀ ਡਾਕਟਰ ਅਸਲੀ ਰੋਗ ਨਹੀਂ ਹਟਾ ਸਕਦਾ, ਬਸ ਆਰਜ਼ੀ ਤੌਰ ਤੇ ਪੀੜਾ ਘੱਟ ਕਰਨ ਦੀ ਕੋਸ਼ਿਸ਼ ਕਰ ਸਕਦਾ ਹੈ। ਪੁਰਾਣੇ ਸਮਿਆਂ ਦੀ ਗੱਲ ਹੈ ਕਿ

ਹਕੀਮ ਲੁਕਮਾਨ ਪਾਸ ਇਕ 80 ਸਾਲ ਦਾ ਬਜ਼ੁਰਗ ਬਾਬਾ ਆਇਆ। ਡਾਕਟਰਾਂ ਦਾ ਜਿਵੇਂ ਤਕੀਆ ਕਲਾਮ ਹੁੰਦਾ ਹੈ, ਉਸ ਨੇ ਪੁਛਿਆ, ਕੀ ਤਕਲੀਫ ਹੈ ਬਾਬਾ ਜੀ। ਬੁੱਢੇ ਨੇ ਕਿਹਾ ਕਿ ਕੰਨਾਂ ਤੋਂ ਘੱਟ ਸੁਣਦਾ ਹੈ। ਹਕੀਮ ਨੇ ਕਿਹਾ ਇਸ ਦਾ ਕਾਰਨ ਬੁਢੇਪਾ ਹੈ। ਉਸ ਬੁੱਢੇ ਨੇ ਫੇਰ ਕਿਹਾ ਕਿ ਅੱਖਾਂ ਤੋਂ ਬਹੁਤ ਘੱਟ ਨਜ਼ਰ ਆਉਂਦਾ ਹੈ ਤੇ ਸਾਰਾ ਸਰੀਰ ਦੁੱਖਦਾ ਰਹਿੰਦਾ ਹੈ। ਹਕੀਮ ਨੇ ਕਿਹਾ, ਇਨ੍ਹਾਂ ਦਾ ਕਾਰਨ ਵੀ ਬੁਢੇਪਾ ਹੈ। ਇਸ ਤੇ ਬੁੱਢੇ ਬਾਬੇ ਨੂੰ ਬਹੁਤ ਗੁੱਸਾ ਆਇਅ ਤੇ ਗਾਲ ਕੱਢ ਕੇ ਬੋਲਿਆ ਕਿ ਤੈਨੂੰ ਹਕੀਮ ਕਿਸ ਉਲੂ ਦੇ ਪੱਠੇ ਨੇ ਬਣਾਇਆ ਹੈ। ਹਕੀਮ ਨੇ ਹਲੀਮੀ ਨਾਲ ਕਿਹਾ, ਬਾਬਾ ਜੀ ਗੁੱਸੇ ਦਾ ਕਾਰਨ ਵੀ ਬੁੱਢੇਪਾ ਹੀ ਹੈ।

ਆਮ ਕਰਕੇ ਅਸੀਂ ਆਪਣੇ ਬੁਢੇਪੇ ਨੂੰ ਲੁਕਾਉਣ ਦਾ ਯਤਨ ਕਰਦੇ ਹਾਂ। ਕੋਈ ਪੁਰਸ਼ 70 ਸਾਲ ਦਾ ਬੁੱਢਾ ਹੈ ਤਾਂ ਆਪਣੀ ਉਮਰ 60 ਤੋਂ ਜ਼ਿਆਦਾ ਨਹੀਂ ਦਸੇਗਾ। ਬੀਬੀਆਂ ਤਾਂ ਹੋਰ ਵੀ ਇਕ ਕਦਮ ਅੱਗੇ ਹਨ, ਉਹ ਤਾਂ 30 ਸਾਲਾਂ ਤੋਂ ਉਪਰ ਜਾਂਦੀਆਂ ਹੀ ਨਹੀਂ। ਸ਼ੇਖ ਸਾਅਦੀ ਦੇ ਇਹ ਬੋਲ ਭਾਰਤ ਵਿੱਚ ਬਹੁਤ ਪ੍ਰਚਲਿਤ ਹੋਏ ਤੇ ਵਿਦਾਵਨਾਂ ਨੇ ਕਬੂਲ ਵੀ ਕੀਤੇ।

**ਬਜ਼ੁਰਗੀ ਬੇਅਕਲ ਅਸਤ ਨਾ ਬਸਾਲ।**
**ਤਵੰਗਰੀ ਬਦਿਲ ਅਸਤ ਨਾ ਬਮਾਲ।**

ਉਹ ਕਹਿੰਦੇ ਹਨ ਕਿ ਬਜ਼ੁਰਗੀ ਅਕਲ ਤੋਂ ਹੁੰਦੀ ਹੈ ਨਾ ਕਿ ਉਮਰ ਤੋਂ ਅਤੇ ਇਸੇ ਤਰ੍ਹਾਂ ਅਮੀਰੀ ਮਾਲ ਅਸਬਾਬ ਕਰਕੇ ਨਹੀਂ ਹੁੰਦੀ ਸਗੋਂ ਅਮੀਰ ਤੇ ਵਿਸ਼ਾਲ ਦਿਲ ਕਰਕੇ ਹੁੰਦੀ ਹੈ। ਵੇਖੋ ਕਿਸੇ ਪਾਸ ਅਣਗਿਣਤ ਧੰਨ ਹੈ ਪਰ ਦਿਲ ਬਹੁਤ ਛੋਟਾ ਹੋ ਸਕਦਾ ਹੈ। ਐਸਾ ਮਨੁੱਖ ਨਾ ਕੁਝ ਆਪਣਾ ਅਤੇ ਨਾ ਹੀ ਕੁਝ ਆਪਣੇ ਪਰਿਵਾਰ ਜਾਂ ਦੂਸਰਿਆਂ ਦੇ ਸੁੱਖ ਲਈ ਧੰਨ ਖਰਚ ਕਰ ਸਕਦਾ ਹੈ। ਉਮਰ ਵੱਡੀ ਹੋ ਗਈ ਹੈ ਪਰ ਜ਼ਰੂਰੀ ਨਹੀਂ ਕਿ ਅਕਲ ਵੀ ਮਹਾਨ ਹੋਵੇ। ਸਰੀਰਕ ਵਿਕਾਸ ਦੇ ਨਾਲ-ਨਾਲ ਅਕਲ ਵਿਕਾਸ ਦਾ ਕੋਈ ਸੰਬੰਧ ਨਹੀਂ। ਜਿਵੇਂ ਕਿਸੇ ਬੁੱਢੇ ਦੀ 70 ਸਾਲ ਦੀ ਉਮਰ ਹੋਵੇ ਪਰ ਅਕਲ ਪੰਜ ਸਾਲ ਦੀ ਹੀ ਹੋ ਜਾਂਦੀ ਸਕਦੀ ਹੈ। ਇਸ ਦੇ ਉਲਟ ਵੀ ਹੋ ਸਕਦਾ ਹੈ ਕਿ ਸਰੀਰਕ ਉਮਰ ਪੰਜ ਸਾਲ ਹੋਵੇ ਤੇ ਅਕਲ 100 ਸਾਲ ਦੀ ਹੋਵੇ।

ਵੇਖੋ 60/65 ਸਾਲ ਦਾ ਬੁੱਢਾ ਹਰਨਾਖਸ਼ ਆਪਣੇ ਹੰਕਾਰ ਕਾਰਨ ਆਪਣੇ ਪੰਜ ਸਾਲ ਪੁੱਤਰ ਪ੍ਰਹਿਲਾਧ ਨੂੰ ਸਮਝਾਉਂਦਾ ਹੈ ਕਿ ਜਪ "ਜਲ ਹਰਨਾਖਸ਼, ਥਲ ਹਰਨਾਖਸ਼।" ਪਰ ਅਗੋਂ ਇਹ ਛੋਟਾ ਬਾਲਕ ਆਪਣੇ ਭੁਲੇ ਹੋਏ, ਬਜ਼ੁਰਗ ਪਿਤਾ ਨੂੰ ਉੱਤਰ ਦਿੰਦਾ ਹੈ "ਬਾਪੂ ਕੀ ਬੱਚਿਆਂ ਵਾਲਾ ਉਪਦੇਸ਼ ਕਰਦੇ ਹੋ, ਸੱਚ ਤਾਂ ਇਹ ਹੈ ਕਿ "ਜਲ ਹੈ ਰਾਮ, ਥਲ ਹੈ ਰਾਮ।" ਇਸੇ ਤਰ੍ਹਾਂ ਧਰੂ ਦੀ 30/40 ਸਾਲਾਂ ਦੀ ਮਤ੍ਰੇਈ ਮਾਂ ਬੱਚੀਆਂ ਵਾਲੀਆਂ ਗੱਲਾਂ ਕਰਦੀ ਹੈ ਜਦ ਕਿ ਇਹ ਪੰਜ ਸਾਲਾਂ ਦਾ ਧਰੂ ਬਜ਼ੁਰਗ ਹੈ। ਇਥੇ ਸਰੀਰ ਦੀ ਗੱਲ ਨਹੀਂ, ਬੋਧ ਦੀ ਗੱਲ ਹੈ। ਉਮਰ ਦੀ ਨਹੀਂ, ਅਕਲ ਦੀ ਗੱਲ ਹੈ।

ਬੁਢਾਪੇ ਦੀ ਮਹਾਨਤਾ ਕੇਵਲ ਏਨੀ ਹੈ ਕਿ ਇਹ ਬੁੱਢਾ ਜੀਵਨ ਦੀਆਂ ਪਉੜੀਆਂ ਜ਼ਿਆਦਾ ਚੜਿਆ ਹੈ। ਇਸ ਲਈ ਪਾਸ ਜ਼ਿਆਦਾ ਜਾਣਕਾਰੀ ਹੈ ਤੇ ਜੇ ਕੋਈ ਚਾਹੇ ਤਾਂ ਇਸ ਤੋਂ ਲਾਭ ਉਠਾ ਸਕਦੇ ਹਾਂ। ਸੁਣਿਆ ਹੈ ਕਿ ਇਕ ਲੜਕੀ ਵਾਲਿਆਂ ਨੇ ਉਸ ਦੇ ਵਿਆਹ ਤੇ ਸਮੇਂ ਇਕ ਸ਼ਰਤ ਰੱਖ ਦਿੱਤੀ ਕਿ ਬਰਾਤੀਆਂ ਵਿਚ ਕੋਈ ਵੀ ਬੁੱਢਾ ਨਹੀਂ ਆਉਂਣਾ ਚਾਹੀਦਾ। ਜਦ ਬਰਾਤ ਆਪਣੇ ਘਰੋਂ ਚੱਲਣ ਲੱਗੀ ਤਾਂ ਉਨ੍ਹਾਂ ਨੂੰ ਖਿਆਲ ਆਇਆ ਕਿ ਇਸ ਸ਼ਰਤ ਪਿਛੇ ਜ਼ਰੂਰ ਕੋਈ ਰਾਜ ਹੋਵੇਗਾ। ਇਸ ਲਈ ਇਕ ਬਜ਼ੁਰਗ ਬੁੱਢੇ ਨੂੰ ਸੰਦੂਕ ਵਿੱਚ ਬੰਦ ਕਰਕੇ ਨਾਲ ਲੈ ਚਲੋ। ਇਸੇ ਤਰ੍ਹਾਂ ਹੀ ਕੀਤਾ ਗਿਆ। ਬਰਾਤ ਲੜਕੀ ਵਾਲਿਆਂ ਦੇ ਘਰ ਪੁੱਜ ਗਈ। ਜਦ ਦੁਪਹਿਰ ਦੀ ਰੋਟੀ ਦਾ ਸਮਾਂ ਹੋਇਆ ਤਾਂ ਘਰ ਵਾਲਿਆਂ ਨੇ ਕਿਹਾ ਕਿ ਸਾਡੇ ਇਥੇ ਰਿਵਾਜ਼ ਹੈ ਕਿ ਹਰੇਕ ਬਰਾਤੀ ਨੂੰ ਇਕ-ਇਕ ਪੂਰਾ ਬੱਕਰਾ ਖਾਣਾ ਹੋਵੇਗਾ। ਇਹ ਸੁਣ ਕੇ ਸਾਰੇ ਸੋਚੀਂ ਪੈ ਗਏ ਕਿ ਇਹ ਕਿਵੇਂ ਹੋਵੇਗਾ ? ਹਾਰ ਕੇ ਉਨ੍ਹਾਂ ਨੂੰ ਸੰਦੂਕ ਵਿੱਚ ਬੰਦ ਬਾਬੇ ਦਾ ਖਿਆਲ ਆਇਆ। ਬਾਬੇ ਨੇ ਤਸੱਲੀ ਦਿੱਤੀ ਕਿ ਘਬਰਾਉਣ ਦੀ ਲੋੜ ਨਹੀਂ। ਘਰ ਵਾਲਿਆਂ ਨੂੰ ਕਹਿ ਦੇਵੋ ਕਿ ਸਾਡੇ ਵੀ ਇਹ ਰਿਵਾਜ਼ ਹੈ ਕਿ ਅਸੀਂ ਸਾਰੇ ਕਿਸੇ ਵੀ ਚੀਜ਼ ਨੂੰ ਮਿਲ ਕੇ ਤੇ ਆਪਸ ਵਿੱਚ ਵੰਡ ਕੇ ਪਿਆਰ ਨਾਲ ਖਾਂਦੇ ਹਾਂ। ਅਸੀਂ ਸਾਰੇ 50 ਬਰਾਤੀ ਹਾਂ ਤਾਂ ਤੁਸੀਂ 50 ਬੱਕਰੇ ਇਕ-ਇਕ ਤਿਆਰ ਕਰਕੇ ਲੈਂਦੇ ਆਵੋ ਤੇ ਅਸੀਂ ਮਿਲ ਕੇ ਛਕਦੇ ਜਾਵਾਂਗੇ। 50 ਆਦਮੀਆਂ ਨੂੰ ਇੱਕ ਬੱਕਰੇ ਦੇ ਵਿਚੋਂ ਮੁਸ਼ਕਲ ਨਾਲ ਇਕ ਇਕ ਬੋਟੀ ਹੀ ਮਿਲਦੀ ਰਹੀ ਤੇ ਉਹ ਥੋੜ੍ਹਾ-ਥੋੜ੍ਹਾ ਖਾਂਦੇ 50 ਬੱਕਰੇ ਆਸਾਨੀ ਨਾਲ ਖਾ ਗਏ। ਇਸ ਪ੍ਰਕਾਰ ਬੁੱਢੇ ਬਾਬੇ ਦੀ ਸਿਆਣਪ ਨਾਲ ਸਾਰਿਆਂ ਦੀ ਇੱਜ਼ਤ ਰਹਿ ਗਈ।

ਉਮਰ ਵੀ ਇਕ ਉਸਤਾਦ ਹੁੰਦੀ ਹੈ। ਜੋ ਗੱਲ ਵੱਡੇ ਤੋਂ ਵੱਡਾ ਉਸਤਾਦ ਨਹੀਂ ਸਮਝਾ ਸਕਦਾ ਉਹ ਵਡੇਰੀ ਉਮਰ ਸਮਝਾ ਦਿੰਦੀ ਹੈ। ਉਮਰ ਤੋਂ ਬੋਧ ਮਿਲ ਜਾਂਦਾ ਹੈ। ਇਸ

ਲਈ ਲਾਜ਼ਮੀ ਬੁੱਢਾ ਪੁਰਸ਼ ਹੰਕਾਰੀ ਹੋ ਜਾਂਦਾ ਹੈ। ਹੰਕਾਰ ਪੂਜਾ ਮੰਗਦਾ ਹੈ ਤੇ ਉਹ ਸਾਰਿਆਂ ਦਾ ਸਿਰ ਆਪਣੇ ਪੈਰਾਂ ਉਪਰ ਝੁਕਦਾ ਵੇਖਣਾ ਚਾਹੁੰਦਾ ਹੈ।

ਇਸ ਬੁੱਢਾਪੇ ਦੀ ਅਵਸਥਾ ਵਿੱਚ ਜੀਵ ਗ੍ਰਹਿਸਥੀ ਜੀਵਨ ਦੀ ਦਲਦਲ ਵਿੱਚ ਐਸਾ ਖਚਿਤ ਹੁੰਦਾ ਹੈ ਕਿ ਜੀਵਨ ਦੇ ਅਸਲੀ ਪ੍ਰਯੋਜਨ ਬਾਰੇ ਬਿਲਕੁਲ ਭੁੱਲ ਜਾਂਦਾ ਹੈ। ਹੁਣ ਚਾਹੀਦਾ ਤਾਂ ਸੀ ਕਿ ਸੰਸਾਰ ਨਾਲੋਂ ਆਪਣੇ ਸੰਬੰਧ, ਦਿਨ ਪ੍ਰਤੀ ਦਿਨ ਘੱਟ ਹੁੰਦੇ ਜਾਂਦੇ ਪਰ ਹੁੰਦਾ ਉਲਟ ਹੈ। ਪੁੱਤਰ ਜਿਵੇਂ-ਜਿਵੇਂ ਆਪਣੀ ਜ਼ਿੰਮੇਵਾਰੀ ਸੰਭਾਲਣ ਲੱਗੇ ਤਾਂ ਪਿਤਾ ਨੂੰ ਹੌਲੀ-ਹੌਲੀ ਪਿਤੇ ਹਟਦੇ ਜਾਣਾ ਚਾਹੀਦਾ ਹੈ। ਇਕ ਹੱਥ ਸੰਸਾਰ ਵਿੱਚ ਰਹੇ ਤੇ ਦੂਸਰਾ ਸੰਸਾਰ ਵਿਚੋਂ ਚੁੱਕਣਾ ਆਰੰਭ ਹੋ ਜਾਵੇ।

ਜਿਉਂ-ਜਿਉਂ ਸਮਾਂ ਬੀਤਦਾ ਹੈ, ਪੁੱਤਰਾਂ ਧੀਆਂ ਦੇ ਆਪਣੇ ਅੱਗੇ ਨਵੇਂ ਸੰਬੰਧ ਬਣ ਜਾਂਦੇ ਹਨ ਤਿਉਂ-ਤਿਉਂ ਇਸ ਵਿਚਾਰੇ ਬੁੱਢੇ ਦੀ ਕੋਈ ਪ੍ਰਵਾਹ ਨਹੀਂ ਕਰਦਾ। ਫਿਰ ਵੀ ਇਹ ਉਨ੍ਹਾਂ ਉਪਰ ਹੀ ਆਸਾਂ ਲਾਈ ਬੈਠਾ ਰਹਿੰਦਾ ਹੈ। ਇਸ ਨੂੰ ਕੌਣ ਸਮਝਾਵੇ ਕਿ ਇਹ ਸਾਰੇ ਸਾਕ ਸੰਬੰਧੀ, ਉਸ ਵੇਲੇ ਤੱਕ ਦੇ ਹੀ ਸਾਡੇ ਸਾਥੀ ਹਨ ਜਦ ਤੱਕ ਇਨ੍ਹਾਂ ਦੀ ਸਾਡੇ ਪਾਸੋਂ ਕੋਈ ਗਰਜ਼ ਪੂਰੀ ਹੋ ਰਹੀ ਹੈ। ਸਾਡੀ ਸੋਚ ਕਦੀ ਗੁਰੂ ਤੇਗ ਬਹਾਦਰ ਜੀ ਦੇ ਇਸ ਅਟੱਲ ਫੁਰਮਾਨ ਵੱਲ ਨਹੀਂ ਜਾਂਦੀ:

**ਜਗਤ ਮੈ ਝੂਠੀ ਦੇਖੀ ਪ੍ਰੀਤਿ॥**

**ਅਪੁਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥** *(ਅੰਗ 760)*

ਪੁੱਤਰਾਂ ਨੂੰਹਾਂ ਵਲੋਂ ਬੁੱਢੇ ਮਾਂ ਬਾਪ ਨੂੰ ਸਹਾਰਾ ਦੇਣਾ ਤਾਂ ਇਕ ਪਾਸੇ ਰਿਹਾ ਸਗੋਂ ਘਰੋਂ ਬਾਹਰ ਕੱਢਣ ਤੱਕ ਦੀ ਨੌਬਤ ਆ ਜਾਂਦੀ ਹੈ। ਜੇ ਕਿਸੇ ਦੇ ਦੋ ਪੁੱਤਰ ਹਨ, ਉਹ ਵੀ ਇਕ ਦੂਸਰੇ ਉਪਰ ਜ਼ਿੰਮੇਵਾਰੀ ਸੁੱਟਦੇ ਹਨ। ਉਹ ਭੁੱਲ ਜਾਂਦੇ ਹਨ ਕਿ ਇਨ੍ਹਾਂ ਮਾਪਿਆਂ ਨੇ ਮੁਸੀਬਤਾਂ ਝੱਲਦੇ ਹੋਏ, ਆਪਣਾ ਸਭ ਕੁਝ ਦਾਅ ਤੇ ਲੱਗਾ ਕੇ, ਉਨ੍ਹਾਂ ਨੂੰ ਕਿਸੇ ਮੰਜ਼ਿਲ ਤੱਕ ਪਹੁੰਚਾਇਆ ਹੈ। ਅੱਜ ਕੱਲ੍ਹ ਸਰਵਣ ਪੁੱਤਰ ਵਾਲੀ ਸੇਵਾ ਤਾਂ ਸੁਪਨੇ ਹੀ ਹੋ ਗਈ ਹੈ।

ਜਿਹੜਾ ਜੀਵ ਬਚਪਨ ਜਾਂ ਫਿਰ ਜਪਾਨੀ ਵਿੱਚ ਜਾਗ ਜਾਵੇ ਉਹ ਬਹੁਤ ਸਿਆਣਾ ਹੈ ਪਰ ਜੇਕਰ ਹੁਣ ਬੁਢਾਪੇ ਦੀ ਇਸ ਅਵਸਥਾ ਵਿੱਚ ਵੀ ਜਾਗ ਨਾ ਖੁੱਲੇ ਤਾਂ ਇਸ ਨੂੰ ਮਹਾ ਮੂੜ ਹੀ ਕਹਿਣਾ ਚਾਹੀਦਾ ਹੈ। ਆਮ ਕਹਾਵਤ ਹੈ, "ਬਚਪਨ ਕਾ ਖਾਇਆ, ਜਵਾਨੀ ਕਾ ਕਮਾਇਆ, ਬੁੱਢਾਪੇ ਮੇ ਕਾਮ ਆਇਆ।"

ਬੁਢਾਪੇ ਦੇ ਇਸ ਆਖਰੀ ਪੜਾਅ ਵਿੱਚ ਜੀਵ ਨੂੰ ਇਕ ਸੰਨਿਆਸੀ ਵਾਂਗ ਹੋ ਜਾਣਾ ਚਾਹੀਦਾ ਹੈ। ਸੰਸਾਰ ਉਸ ਲਈ ਹੁਣ ਇਕ ਸਰਾਂ ਬਣ ਜਾਵੇ, ਜਿਥੋਂ ਉਸ ਨੂੰ ਕਿਸੇ ਵੇਲੇ ਵੀ ਕੂਚ ਕਰਨ ਦਾ ਬੁਲਾਵਾ ਆ ਜਾਣਾ ਹੈ। ਸੰਨਿਆਸ ਜਾਂ ਤਿਆਗ ਦਾ ਇਹ ਮਤਲਬ ਨਹੀਂ ਕਿ ਭਗਵੇ ਕਪੜੇ ਪਾ ਲਏ ਅਤੇ ਘਰ ਬਾਰ ਤੇ ਕਾਰੋਬਾਰ ਛੱਡਕੇ ਜੰਗਲ ਵਿੱਚ ਜਾ ਬੈਠੇ। ਦਰਅਸਲ ਸੰਨਿਆਸੀ ਜਿਥੇ ਵੀ ਹੋਵੇ, ਜਿਸ ਹਾਲਤ ਵਿੱਚ ਹੋਵੇ, ਜੰਗਲ ਵਿੱਚ ਜਾਂ ਘਰ ਵਿੱਚ, ਉਥੇ ਏਨਾ ਨਾ ਖਚਿਤ ਹੋ ਜਾਵੇ ਕਿ ਜਦ ਉਸ ਨੂੰ, ਉਹ ਸਭ ਕੁਝ ਛੱਡਣਾ ਪਵੇ ਤਾਂ ਜ਼ਾਰਜ਼ਾਰ ਰੋਣ ਲੱਗ ਜਾਵੇ। ਸੰਸਾਰ ਨੂੰ ਛੱਡਣ ਦੀ ਲੋੜ ਨਹੀਂ, ਛਡੇ ਹੋਣ ਦੀ ਭਾਵਨਾ ਹੀ ਕਾਫੀ ਹੈ।

ਐ ਜੀਵ ਤੇਰੇ ਅੰਦਰ ਸੰਨਿਆਸੀ ਵਾਂਗ, ਮੌਤ ਦੀ ਸਦਾ ਯਾਦ ਬਣੀ ਰਹਿਣੀ ਚਾਹੀਦੀ ਹੈ। ਇਹ ਵਿਸ਼ਵਾਸ਼ ਸਦਾ ਬਣਿਆ ਰਹੇ ਕਿ ਇਕ ਦਿਨ, ਮੌਤ ਦੇ ਫਰਿਸ਼ਤੇ ਨੇ ਜ਼ਰੂਰ ਆ ਜਾਣਾ ਹੈ। ਉਸ ਤੋਂ ਕੋਈ ਵੀ ਛੁਡਾ ਨਾ ਸਕੇਗਾ ਤੇ ਨਾ ਹੀ ਕੋਈ ਹੋਰ ਮੁਹਲਤ ਮਿਲ ਸਕੇਗੀ। ਇਸ ਲਈ ਮੌਤ ਨੂੰ ਲਾੜੇ ਦੇ ਰੂਪ ਵਿੱਚ ਖੁਸ਼ੀ-ਖੁਸ਼ੀ ਪ੍ਰਵਾਨ ਕਰ। ਆਪਣੇ ਅਸਲੀ ਘਰ ਜਾਣ ਲਈ ਤਿਆਰ ਬਰ ਤਿਆਰ ਹੋ ਕੇ, ਮੌਤ ਦੀ ਉਡੀਕ ਕਰੋ ਤੇ ਜਦੋਂ ਬੁਲਾਵਾ ਆਵੇ ਤਾਂ ਬਿਨਾਂ ਕੋਈ ਸ਼ਿਕਾਇਤ ਕੀਤੇ, ਉਠ ਕੇ ਨਾਲ ਤੁਰ ਪੈਣਾ। ਮੌਤ ਤੇਰੀ ਤਿਆਰੀ ਵੇਖ ਕੇ ਹੈਰਾਨ ਰਹਿ ਜਾਵੇ।

ਇਹ ਸਭ ਕੁਝ ਤਾਂ ਹੀ ਹੋ ਸਕੇਗਾ ਜੇ ਕਰ ਅੱਜ ਤੋਂ ਹੀ ਇਸ ਦੀ ਤਿਆਰੀ ਕਰੋਗੇ। ਸੇਵਾ ਸਿਮਰਨ ਵਿੱਚ ਲੱਗ ਜਾਵੋ। ਇਕ ਸਵਾਸ ਵੀ ਬਿਰਥਾ ਨਾ ਜਾਣ ਦੇਵੋ। ਇਸ ਵੇਲੇ ਸਮਾਂ ਹੈ, ਮੌਤ ਆਉਣ ਤੋਂ ਪਹਿਲਾਂ, ਆਪਣੇ ਰਸਤੇ ਦੀ ਵੱਧ ਤੋਂ ਵੱਧ ਪੂੰਜੀ ਇਕੱਠੀ ਕਰ ਲਵੋ ਤਾਂ ਜੋ ਯਾਤਰਾ ਸਫਲ ਹੋ ਜਾਵੇ। ਇਸ ਸੰਬੰਧ ਵਿੱਚ ਭਗਤ ਕਬੀਰ ਬਹੁਤ ਸੁੰਦਰ ਉਪਦੇਸ਼ ਕਰਦੇ ਹਨ:

**ਆਗੇ ਕਉਂ ਕਿਛ ਤੁਲਹਾ ਬਾਧਹੁ ਕਿਆ ਭਰਵਾਸਾ ਧਨ ਕਾ॥ ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ॥**

—0— *(ਅੰਗ 1253)*

# ਵੈਦਾਂ ਦੇ ਵੈਦ ਤੇ ਵਾਤਾਵਰਨ ਪ੍ਰੇਮੀ
# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

*ਅਮਰੀਕ ਸਿੰਘ ਸ਼ੇਰ ਖਾਂ,*
*98157-58466*

ਸਿੱਖ ਇਤਿਹਾਸ ਪੜ੍ਹਦਿਆਂ ਜੇ ਸਿੱਖੀ-ਗੁਲਦਸਤੇ ਦੇ ਰੰਗ-ਬਰੰਗੇ ਫੁੱਲਾਂ ਤੇ ਝਾਤ ਮਾਰੀਏ ਤਾਂ ਸੱਤਵੇਂ ਪਾਤਸ਼ਾਹ ਦਾ ਕੁਦਰਤ-ਪ੍ਰੇਮ ਆਪ-ਮੁਹਾਰੇ ਸਾਡਾ ਧਿਆਨ ਆਪਣੇ ਵੱਲ ਖਿੱਚ ਲੈਂਦਾ ਹੈ। ਗੁਰੂ ਹਰਿ ਰਾਇ ਸਾਹਿਬ ਦੀ ਸੱਚੇ ਕਾਦਰ ਦੀ ਸਾਜੀ ਕੁਦਰਤ ਨਾਲ ਜੁੜੀ ਪ੍ਰੀਤੀ ਦਾ ਵਿਲੱਖਣ ਰੰਗ ਖਾਸ ਤਰ੍ਹਾਂ ਦੀ ਭਾਹ ਮਾਰਦਾ ਪ੍ਰਤੀਤ ਹੁੰਦਾ ਹੈ।

ਕੁਦਰਤ ਦੀ ਗੋਦੀ ਚ ਗੁਰੂ-ਵਰੋਸਾਈ ਇਹ ਨਗਰੀ ਸੱਤਵੇਂ ਪਾਤਸ਼ਾਹ ਦੇ ਜਨਮ ਲੈਂਦਿਆਂ ਹੀ ਜਿਵੇਂ ਵਿਸਮਾਦੀ ਰੂਪ ਵਿੱਚ ਝੂਮ ਉੱਠੀ।ਪਿਤਾ ਬਾਬਾ ਗੁਰਦਿੱਤਾ ਜੀ ਦੇ ਘਰ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਸਿਆਲ ਰੁੱਤੇ ਜਨਵਰੀ ੧੬੩੦ ਨੂੰ ਅਵਤਾਰ ਧਾਰਨ ਵਾਲੇ ਗੁਰੂ ਸਾਹਿਬ ਦੇ ਜਨਮ ਲੈਂਦਿਆਂ ਹੀ ਸਮੁੱਚਾ ਆਲਾ-ਦੁਆਲਾ ਮਹਿਕ ਉੱਠਿਆ। ਆਪ ਜੀ ਨੂੰ 'ਬਡ ਯੋਧਾ ਬਹੁ ਪਰਉਪਕਾਰੀ' ਵਜੋਂ ਜਾਣੇ ਜਾਂਦੇ ਛੇਵੇਂ ਪਾਤਸ਼ਾਹ ਦੇ ਲਾਡਲੇ ਪੋਤਰੇ ਹੋਣ ਦਾ ਮਾਣ ਪ੍ਰਾਪਤ ਹੋਇਆ। ਸਿਰਫ ਅੱਠ ਸਾਲ ਦੀ ਬਾਲ ਉਮਰੇ ਆਪ ਜੀ ਦੇ ਸਿਰ ਤੋਂ ਪਿਤਾ ਬਾਬਾ ਗੁਰਦਿੱਤਾ ਜੀ ਦਾ ਸਾਇਆ ਉੱਠ ਗਿਆ ਪਰ ਗੁਰੂ ਦਰਬਾਰ ਦੇ ਸਤਿਸੰਗੀਆਂ ਨੇ ਆਪ ਜੀ ਦੀ ਹਰ ਤਰ੍ਹਾਂ ਨਾਲ ਸੰਤੁਲਿਤ ਪਰਵਰਿਸ਼ ਕੀਤੀ।ਉਸ ਸਮੇਂ ਦੀ ਰੀਤ ਮੁਤਾਬਕ ੧੦ ਸਾਲ ਦੀ ਬਾਲ-ਉਮਰੇ ਹੀ ਆਪ ਜੀ ਦੀ ਸ਼ਾਦੀ ਗੁਰਮੁਖ-ਪਿਆਰੇ ਸ੍ਰੀ ਦਇਆ ਰਾਮ ਜੀ ਦੀ ਸਪੱਤਰੀ ਮਾਤਾ ਕ੍ਰਿਸ਼ਨ ਕੌਰ ਜੀ ਨਾਲ ਹੋਈ।ਸਮਾਂ ਪੈਣ ਤੇ ਦੋ ਸਪੁੱਤਰ ਰਾਮ ਰਾਇ ਜੀ ਤੇ ਸ੍ਰੀ ਹਰਿਕ੍ਰਿਸ਼ਨ ਸਾਹਿਬ ਪੈਦਾ ਹੋਏ।ਜਦ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਹੋਇਆ ਤਾਂ ਆਪ ਜੀ ਦੀ ਉਮਰ ਪੱਚੀ ਸਾਲ ਦੇ ਕਰੀਬ ਸੀ।

ਆਪ ਜੀ ਨੇ ਜਿੱਥੇ ਆਪਣੀਆਂ ਪਰਿਵਾਰਕ ਜ਼ਿੰਮੇਵਾਰੀਆਂ ਬਾਖੂਬੀ ਨਿਭਾਈਆ ਉੱਥੇ ਚੌਦਾਂ ਸਾਲ ਦੀ ਲੜਕਪਣ ਦੀ ਉਮਰੇ ਗੁਰਗੱਦੀ 'ਤੇ ਬੈਠਦਿਆਂ ਹੀ ਐਸੇ ਕ੍ਰਾਂਤੀਕਾਰੀ ਪਰਿਵਰਤਨ ਕੀਤੇ ਕਿ ਸਿੱਖ ਕੌਮ ਦੀ ਕੌਮੀ-ਤਸਵੀਰ ਚ ਅਨੇਕਾਂ ਨਵੇਂ ਰੰਗ ਅਨੋਖੀ ਭਾਹ ਮਾਰਨ ਲੱਗੇ। ਆਪ ਨੇ ਗੁਰਗੱਦੀ ਸੰਭਾਲਦਿਆਂ ਹੀ ਕੀਰਤਪੁਰ ਸਾਹਿਬ ਦੇ ਆਸ-ਪਾਸ ਦੇ ਸਮੁੱਚੇ ਵਾਤਾਵਰਣ ਨੂੰ ਰੰਗ-ਬਰੰਗੇ ਫੁੱਲਾਂ ਲੱਦੇ ਰੁੱਖਾਂ-ਬਿਰਖਾਂ ਨਾਲ ਭਰ ਦਿੱਤਾ।ਚਾਰ-ਚੁਫੇਰੇ ਖੂਬਸੂਰਤ ਬਾਗ-ਬਗੀਚੇ ਤਾਮੀਰ ਕਰਵਾਏ ਗਏ।ਸਮੁੱਚਾ ਵਾਤਾਵਰਣ ਸਵਰਗ ਦੀ ਨਿਆਈਂ ਮਹਿਕਣ ਲੱਗਾ। ਕੁਦਰਤੀ ਜੜ੍ਹੀ-ਬੂਟੀਆਂ ਦੀ ਭਰਮਾਰ ਦਿੱਸਣ ਲੱਗੀ। ਰੋਗੀਆਂ ਦੀ ਸਾਂਭ-ਸੰਭਾਲ ਲਈ ਦੁਨੀਆਂ ਭਰ ਦੇ ਵੈਦ ਇਸ ਇਲਾਕੇ ਚ ਇਕੱਤਰ ਹੋਣ ਲੱਗੇ।ਗੁਰੂ ਸਾਹਿਬ ਨੇ ਆਪਣੇ ਹੱਥੀਂ ਦੁਨੀਆਂ ਦਾ ਮਸ਼ਹੂਰ ਦਵਾਖਾਨਾ ਤਾਮੀਰ ਕਰਵਾਇਆ। ਅਸਾਧ ਰੋਗ ਦਾ ਮਾਰਿਆ ਸ਼ਾਹੀ ਦਰਬਾਰ ਦਾ ਫਰਜ਼ੰਦ ਦਾਰਾ-ਸ਼ਿਕੋਹ ਵੀ ਗੁਰੂ ਦਰਬਾਰ ਚੋਂ ਨੌਂ-ਬਰ-ਨੌਂ ਹੋ ਕੇ ਦੁਬਾਰਾ ਆਪਣੇ ਭਰਾ ਔਰੰਗਜ਼ੇਬ ਨਾਲ ਦਸਤਪੰਜਾ ਲੈਣ ਲਈ ਤਿਆਰ ਹੋ ਗਿਆ।ਹਜ਼ਾਰਾਂ ਲੋਕ ਗੁਰੂ ਦਰਬਾਰ ਦੇ ਦਵਾਖਾਨੇ ਦਾ ਫਾਇਦਾ ਉਠਾ ਕੇ ਗੁਰੂ ਘਰ ਨਾਲ ਜੁੜ ਕੇ ਗੁਰੂ ਕੇ ਸਿੱਖ ਸਜਣ ਲੱਗੇ। ਆਪ ਇਸ ਦਵਾਖਾਨੇ ਚ ਹੱਥੀਂ ਸੇਵਾ ਕਰਦੇ। ਦੂਰ-ਦੁਰਾਡੇ ਜਿੱਥੇ ਵੀ ਕੋਈ ਚੰਗਾ ਵੈਦ ਬੈਠ ਹੁੰਦਾ, ਉਸਨੂੰ ਗੁਰੂ ਦਰਬਾਰ ਚ ਬੁਲਾ ਕੇ ਯਥਾਸ਼ਕਤ ਉਸਦੀ ਹੌਂਸਲਾ-ਅਫਜ਼ਾਈ ਹੁੰਦੀ।

ਆਪ ਨੇ ਮਾਲਵੇ ਦੇ ਇਲਾਕੇ ਦਾ ਭਰਵਾਂ ਦੌਰਾ ਕੀਤਾ ਤੇ ਵਿਸ਼ੇ-ਵਿਕਾਰਾਂ ਚ ਡੁੱਬੇ ਅਨੇਕਾਂ ਮਲਵਈਆਂ ਨੂੰ ਗੁਰੂ ਕੇ ਸਪੂਤ ਬਣਾ ਕੇ ਡਾਢਾ ਪਰਉਪਕਾਰ ਕੀਤਾ।ਆਪ ਨੇ ਸ਼ਾਂਤਮਈ

ਰਹਿੰਦਿਆਂ ਵੀ ਸੈਨਿਕ ਸ਼ਕਤੀ ਕਮਜ਼ੋਰ ਨਹੀਂ ਹੋਣ ਦਿੱਤੀ ਤੇ ੨੨੦੦ ਦੇ ਕਰੀਬ ਸੈਨਿਕ ਗੁਰੂ-ਦਰਬਾਰ ਚ ਹਰ ਔਖੀ ਘੜੀ ਲਈ ਤਿਆਰ ਰਹਿੰਦੇ।ਆਪ ਨੇ ਸਤਿਸੰਗ ਦੌਰਾਨ ਅਖੰਡ ਕੀਰਤਨ, ਜੋਟੀਆਂ ਦਾ ਕੀਰਤਨ, ਸਮੂਹਿਕ ਕੀਰਤਨ ਤੇ ਕਥਾ ਦੀ ਪਰੰਪਰਾ ਆਦਿਕ ਨਵੀਨ ਪਿਰਤਾਂ ਸਿੱਖ ਧਰਮ ਦੇ ਪ੍ਰਚਾਰ ਲਈ ਪਾਈਆਂ।ਸਿੱਖ-ਮਿਸ਼ਨ ਦੇ ਪ੍ਰਚਾਰ-ਪ੍ਰਸਾਰ ਲਈ ੨੨ ਮੰਜੀਆਂ ਵਧਾ ਕੇ ੩੬੦ ਦੇ ਕਰੀਬ ਨਵੇਂ ਮਿਸ਼ਨਰੀ-ਗੁਰਸਿੱਖ ਤਿਆਰ ਕੀਤੇ।ਭਗਤ ਭਗਵਾਨ ਜੀ ਨੂੰ ਭਾਰਤ ਦੇ ਪੂਰਬੀ ਸੂਬਿਆਂ ਦੀ ਕਮਾਂਡ ਸੌਂਪੀ।ਭਾਈ ਫੇਰੂ ਜੀ ਰਾਜਸਥਾਨ ਦਾ ਇਲਾਕਾ ਸੰਭਾਲਣ ਲੱਗੇ।ਭਾਈ ਯੋਧ ਜੀ, ਭਾਈ ਗੋਂਦਾ ਜੀ, ਭਾਈ ਨੱਥਾ ਜੀ ਨੂੰ ਪੰਜਾਬ ਦੇ ਵੱਖ-ਵੱਖ ਇਲਾਕਿਆਂ ਚ ਪ੍ਰਚਾਰ ਲਈ ਤੋਰਿਆ।ਆਪ ਜੀ ਜਿੱਥੇ ਕਰੁਣਾਮਈ ਹਿਰਦੇ ਦੇ ਮਾਲਕ ਸਨ ਉੱਥੇ ਸਮਾਂ ਆਉਣ ਤੇ ਨਵੀਆਂ ਪੈੜਾਂ ਪਾਉਣ ਲਈ ਅਤਿਅੰਤ ਸਖ਼ਤੀ ਦੇ ਲਖਾਇਕ ਵੀ ਸਨ।ਜਦ ਔਰੰਗਜ਼ੇਬ ਦੇ ਬੁਲਾਵੇ ਤੇ ਆਪ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ 'ਆਦਿ ਗ੍ਰੰਥ' ਬਾਰੇ ਸਪੱਸ਼ਟੀਕਰਣ ਦੇਣ ਲਈ ਭੇਜਿਆ ਤਾਂ ਹਰਿ ਰਾਇ ਜੀ ਨੇ 'ਮਿਟੀ ਮੁਸਲਮਾਨ ਕੀ' ਤੁਕ ਚ ਕੁਝ ਫੇਰ-ਬਦਲ ਕਰ ਦਿੱਤੀ। ਆਪ ਜੀ ਨੇ ਆਪਣੇ ਫਰਜ਼ੰਦ ਦੀ ਇਸ ਗਲਤੀ ਨੂੰ 'ਗੁਨਾਹ' ਤਸੱਵਰ ਕਰਦਿਆਂ ਸਦਾ ਲਈ ਆਪਣੇ ਆਪ ਤੋਂ ਦੂਰ ਕਰ ਦਿੱਤਾ।ਐਸਾ ਦ੍ਰਿੜ-ਫੁਰਮਾਨ ਸ਼ਾਇਦ ਹੀ ਦੁਨੀਆਂ ਦੇ ਇਤਿਹਾਸ ਚ ਕਿਤੇ ਵੇਖਣ ਨੂੰ ਮਿਲੇ।

ਸਿਰਫ ਇਕੱਤੀ ਸਾਲ ਦੀ ਉਮਰੇ ੧੬੬੧ ਈ: ਚ ਜਦ ਅੰਤਲਾ ਸਮਾਂ ਆਇਆ ਤਾਂ ਆਪ ਨੇ ਆਪਣੀ ਦਿਬ-ਦ੍ਰਿਸ਼ਟੀ ਨਾਲ ਭਾਂਪ ਲਿਆ ਕਿ ਉਹਨਾਂ ਦਾ ਪੰਜ ਸਾਲਾ ਬਾਲਕ ਸ੍ਰੀ ਹਰਿ ਕ੍ਰਿਸ਼ਨ ਗੁਰਗੱਦੀ ਦੇ ਪੂਰਨ-ਲਾਇਕ ਹੈ। ਸੋ, ਆਪ ਜੀ ਨੇ ਪੰਜ-ਸਾਲਾ ਬਾਲਕ ਹਰਿ-ਕ੍ਰਿਸ਼ਨ ਜੀ ਨੂੰ ਗੁਰੂ ਹਰਿ ਕ੍ਰਿਸ਼ਨ ਵਜੋਂ ਗੁਰਿਆਈ ਸੌਂਪ ਦਿੱਤੀ। ਇਸ ਬਾਲਾ ਪ੍ਰੀਤਮ ਗੁਰੂ ਹਰਿ ਕ੍ਰਿਸ਼ਨ ਜੀ ਦੇ ਕਾਰਨਾਮਿਆਂ ਤੋਂ ਸਮੁੱਚੀ ਲੋਕਾਈ ਜਾਣੂੰ ਹੈ।

ਆਓ! ਗੁਰੂ ਸਾਹਿਬ ਦੇ ਅਦੁੱਤੀ-ਜੀਵਨ ਤੋਂ ਪ੍ਰੇਰਨਾ ਲੈਂਦਿਆਂ ਵਾਤਾਵਰਨ ਸੰਭਾਲ ਤੇ ਦੀਨ-ਦੁਖੀਆਂ ਦੀ ਸੇਵਾ ਨੂੰ ਆਪਣਾ ਜੀਵਨ ਮਨੋਰਥ ਬਣਾ ਕੇ ਗੁਰੂ-ਘਰ ਨਾਲ ਸੱਚੀ ਪ੍ਰੀਤੀ ਗੰਢਣ ਦੀ ਕੋਸ਼ਿਸ਼ ਕਰੀਏ।

—0—

*ਸਫਾ 15 ਦਾ ਬਾਕੀ*

**ਕਿ ਸਰਬਤ ਭਾਨੈ॥ ਕਿ ਸਰਬਤ੍ਰ ਮਾਨੈ॥**
**ਕਿ ਸਰਬਤ ਇੰਦ੍ਰੈ॥ ਕਿ ਸਰਬਤ ਚੰਦ੍ਰੈ॥**

ਤਾਂ ਸਾਨੂੰ ਆਪ ਜੀ ਦੀ ਵਿਸ਼ਾਲ ਦ੍ਰਿਸ਼ਟੀ ਦੀ ਸੋਝੀ ਹੁੰਦੀ ਹੈ ਅਤੇ ਖਾਸ ਕਰਕੇ ਅਕਾਲ ਉਸਤਤ ਵਿੱਚੋਂ ਉਹ ਸ੍ਵਯੇ ਪੜ੍ਹਦੇ ਹਾਂ ਜਿਹਨਾਂ ਵਿੱਚ ਦਸਮੇਸ਼ ਪਿਤਾ ਪੂਰਬ ਤੋਂ ਪੱਛਮ, ਉਤਰ ਤੋਂ ਦੱਖਣ ਸਭ ਪ੍ਰਾਂਤਾਂ ਤੇ ਦੇਸ਼ਾਂ ਦਾ ਜ਼ਿਕਰ ਕਰਕੇ ਸਾਰਿਆਂ ਉਪਰ ਵਾਹਿਗੁਰੂ ਦਾ ਸਾਇਆ ਅਨੁਭਵ ਕਰਦੇ ਹਨ ਤਾਂ ਉਹਨਾਂ ਦੀ ਵਿਸ਼ਾਲ ਦ੍ਰਿਸ਼ਟੀ ਪੰਜਾਬ ਤੋਂ ਅੱਗੇ ਲੰਘ ਕੇ ਦਿੱਲੀ, ਰਾਜਪੂਤਾਨਾ, ਮਹਾਂਰਾਸ਼ਟਰ, ਦੱਖਣ, ਬੰਗਲੌਰ, ਉੜੀਸਾ, ਬੰਗਾਲ, ਅਸਾਮ, ਭੂਟਾਨ, ਸਿੱਕਮ, ਨੇਪਾਲ ਤੇ ਫਿਰ ਹਿਮਾਲਾ ਵੱਲੋਂ ਲੰਘਦੀ ਹੋਈ ਚੀਨ, ਤਿੱਬਤ, ਈਰਾਨ, ਤੁਰਕੀ, ਫਰਾਸੀਸੀ, ਫਰੰਗੀ ਅਤੇ ਸਭ ਟਾਪੂਆਂ ਨੂੰ ਟੱਪ ਕੇ ਵਿਸ਼ਵ ਵਿੱਚ ਇੱਕ ਦਾ ਹੀ ਰਾਜ ਦੇਖਦੀ ਹੈ। ਆਪ ਇੱਕ ਸ੍ਵਯੇ ਵਿੱਚ ਫੁਰਮਾਉਂਦੇ ਹਨ :

**ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾ ਵਾਲੀ**
**ਦਿੱਲੀ ਕੇ ਦਿਲਵਾਲੀ ਤੇਰੀ ਆਗਿਆ ਮੇ ਚਲਤ ਹੈਂ।**
**ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ,**
**ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ।**
**ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨ੍ਯਾਵੈ**
**ਤਿਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ।**
**ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ**
**ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ।**

ਆਪ ਐਸੇ 'ਪੁਰਖ ਭਗਵੰਤ' ਸਨ ਜਿਹਨਾਂ ਦਾ ਹੋਰ ਕੋਈ ਸਾਨੀ ਨਹੀਂ ਸੀ। ਬੁੱਲ੍ਹੇਸ਼ਾਹ ਨੇ ਠੀਕ ਹੀ ਕਿਹਾ ਸੀ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਨਾ ਹੁੰਦੇ ਤਾਂ ਸਭ ਧਰਮਾਂ ਦਾ ਨਾਸ਼ ਹੋ ਜਾਣਾ ਸੀ। ਧਰਮ ਚਲਾ ਕੇ ਉਹ ਪੰਥ ਵਿੱਚ ਹੀ ਅਲੋਪ ਹੋ ਗਏ। ਡਾਕਟਰ ਜ਼ਾਕਿਰ ਹੁਸੈਨ ਨੇ ਠੀਕ ਹੀ ਲਿਖਿਆ ਹੈ - ਜਦ ਤੱਕ ਮਨੁੱਖ ਦੇ ਅੰਦਰ ਭੈ ਤੇ ਬਾਹਰੀ ਦਹਿਸ਼ਤ ਹੈ ਅਤੇ ਉਹ ਮਜ਼ਹਬੀ ਤੁਅਸਬ, ਸਮਾਜੀ ਵਿਖੇਵੇਂ ਅਤੇ ਫੋਕੀਆਂ ਰਸਮਾਂ ਰੀਤਾਂ ਵਿੱਚ ਫਸਿਆ ਹੋਇਆ ਹੈ, ਸੰਸਾਰ ਗੁਰੂ ਨਾਨਕ ਤੇ ਉਹਨਾਂ ਦੀ ਦਸਵੀਂ ਜੋਤ ਗੁਰੂ ਗੋਬਿੰਦ ਸਿੰਘ ਜੀ ਵੱਲ ਟਿਕਟਿਕੀ ਲਗਾ ਕੇ ਦੇਖਦਾ ਹੀ ਰਹੇਗਾ।

—0—

# ਸਮਾਜਕ ਬਰਾਬਰਤਾ ਦੇ ਹਾਮੀ ਤੇ ਕ੍ਰਾਂਤੀਕਾਰੀ
# ਸ਼ਹੀਦ ਭਗਤ ਸਿੰਘ

*ਕੁਲਵੰਤ ਸਿੰਘ ਨਾਰੀਕੇ*
***98767-98233***

ਸ਼ਹੀਦ-ਏ-ਆਜ਼ਮ ਭਗਤ ਸਿੰਘ ਅੱਜ 84 ਸਾਲ ਬੀਤ ਜਾਣ ਤੋਂ ਬਾਅਦ ਵੀ ਨੌਜਵਾਨਾਂ ਦੇ ਪ੍ਰੇਰਣਾ ਸਰੋਤ ਬਣੇ ਹੋਏ ਹਨ। ਭਾਰਤ ਦੇ ਕਿਸੇ ਵੀ ਕੋਨੇ 'ਚ ਵਿਚਰਦਿਆਂ, ਜਿਨ੍ਹਾਂ ਮਹਾਂਪੁਰਸ਼ਾਂ ਦੀਆਂ ਤਸਵੀਰਾਂ ਦੇ ਦਰਸ਼ਨ ਸੰਭਵ ਹੁੰਦੇ ਹਨ, ਉਨ੍ਹਾਂ ਵਿਚੋਂ ਭਗਤ ਸਿੰਘ ਆਜ਼ਾਦੀ ਦੇ ਸੰਘਰਸ਼ ਦੇ ਮਹਾਂਨਾਇਕਾਂ ਵਿੱਚੋਂ ਸਰਬੋਤਮ ਦਿਖਾਈ ਦੇਂਦੇ ਹਨ ਕਿਉਂਕਿ ਉਨ੍ਹਾਂ ਨੇ ਭਾਸ਼ਾ, ਖਿੱਤੇ ਤੇ ਧਰਮ ਤੋਂ ਉੱਪਰ ਉੱਠ ਕੇ ਸਮੁੱਚੀ ਭਾਰਤੀ ਲੋਕਾਈ ਲਈ ਸੰਘਰਸ਼ ਕੀਤਾ। ਉਨ੍ਹਾਂ ਦੀ ਸ਼ਖ਼ਸੀਅਤ ਉੱਪਰ ਕਾਰਲ ਮਾਰਕਸ ਤੇ ਰੂਸ ਦੇ ਸੰਨ 1917 ਈ: ਦੇ ਸਾਮਵਾਦੀ ਇਨਕਲਾਬ ਦਾ ਬਹੁਤ ਪ੍ਰਭਾਵ ਪਿਆ ਸੀ, ਇਸ ਤੋਂ ਇਲਾਵਾ ਉਨ੍ਹਾਂ ਨੇ ਬੱਬਰ ਅਕਾਲੀ ਅੰਦੋਲਨ ਅਤੇ ਸਿੰਘ ਸਭਾ ਲਹਿਰ ਦੇ ਸਮਾਜਕ ਸੁਧਾਰ ਦੇ ਪ੍ਰਭਾਵ ਨੂੰ ਵੀ ਕਬੂਲਿਆ ਸੀ ਇਸ ਤੋਂ ਇਲਾਵਾ ਫੈਡਰਿਕ ਐਂਗਲਜ, ਟਰਾਟਸਕੀ, ਪਲੈਟੋ, ਰੂਸੋ, ਅਰਸਤੂ ਪੜ੍ਹੇ। ਹੀਗਲ ਦਾ ਮਹਾਂ-ਮਾਨਵ, ਬਾਕੂਨਿਨ ਦਾ ਅਰਵਜਕਤਾਵਾਦ, ਕਬੀਰ ਸਾਹਿਤ ਪੜ੍ਹਿਆ ਦਵਾਰਕਾ ਦਾਸ ਲਾਇਬ੍ਰੇਰੀ ਲਾਹੌਰ 'ਚ ਉਨ੍ਹਾਂ ਨੇ ਆਜ਼ਾਦੀ ਸੰਘਰਸ਼ 'ਚ ਨਵੀਂ ਰੂਹ ਫੂਕੀ ਅਤੇ ਅੰਗਰੇਜ਼ਾਂ ਵੱਲੋਂ ਪੈਦਾ ਕੀਤੀ ਹੋਈ ਫ਼ਿਰਕਾਪ੍ਰਸਤੀ, ਇਲਾਕਾਵਾਦ ਅਤੇ ਹੋਰ ਵਖਰੇਵਿਆਂ ਕਰਕੇ ਮੱਠੇ ਪੈ ਗਏ ਕੌਮੀ ਜਜ਼ਬੇ ਨੂੰ ਮੁੜ ਪ੍ਰਚੰਡ ਕੀਤਾ ਸੀ। ਪਰ ਉਨ੍ਹਾਂ ਦੇ ਜੀਵਨ ਉੱਤੇ ਗਦਰ ਲਹਿਰ ਨੇ ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਦੀ ਸ਼ੁਰੂਆਤ ਅਮਰੀਕਾ ਦੇ ਜਮਹੂਰੀ ਵਾਤਾਵਰਣ ਤੋਂ ਪ੍ਰੇਰਣਾ ਲੈ ਕੇ ਧਰਮ ਅਤੇ ਰਾਜਨੀਤੀ ਨੂੰ ਵੱਖ-ਵੱਖ ਰੱਖਕੇ ਸਦਭਾਵਨਾ ਦਾ ਪ੍ਰਚਾਰ ਕਰਦੇ ਹੋਏ ਛੂਤ-ਛਾਤ ਨੂੰ ਪੂਰਨ ਤੌਰ 'ਤੇ ਰੱਦ ਕਰਕੇ ਜਾਤੀ, ਨਸਲ ਅਤੇ ਧਰਮ ਆਦਿ ਦੇ ਭੇਦ-ਭਾਵ ਦਾ ਖੰਡਨ ਕਰਕੇ ਕੀਤੇ ਦਾ ਸਭ ਤੋਂ ਜ਼ਿਆਦਾ ਪ੍ਰਭਾਵ ਪਿਆ ਸੀ। ਗ਼ਦਰ ਪਾਰਟੀ ਭਾਰਤ ਵਿੱਚ ਅਮਰੀਕਾ ਵਰਗੇ ਲੋਕਰਾਜੀ ਰਾਜ ਦੀ ਸਥਾਪਨਾ ਕਰਕੇ ਸਮਾਜਿਕ ਤੇ ਆਰਥਿਕ ਬਰਾਬਰਤਾ ਲਾਗੂ ਕਰਨਾ ਚਾਹੁੰਦੇ ਸਨ।

ਭਗਤ ਸਿੰਘ ਨਾਰੀਕੇ ਦਾ ਜਨਮ 28 ਸਤੰਬਰ 1907, ਨੂੰ ਪਿੰਡ ਬੰਗਾ ਚੱਕ ਨੰਬਰ 105 ਜੀ.ਬੀ. ਜ਼ਿਲ੍ਹਾ ਲਾਇਲਪੁਰ (ਵਰਤਮਾਨ ਪਾਕਿਸਤਾਨ ਵਿੱਚ ਫੈਸਲਾਬਾਦ) ਵਿਖੇ ਹੋਇਆ। ਉਨ੍ਹਾਂ ਜੱਦੀ ਪਿੰਡ ਖਟਕੜ ਕਲਾਂ ਹੈ ਜਿਥੋਂ ਉਨ੍ਹਾਂ ਦੇ ਦਾਦਾ ਜੀ ਨਵੀਂ ਆਬਾਦ ਕੀਤੀ ਉਪਜਾਊ ਧਰਤੀ ਝਨਾਬ ਕਨਾਲ ਕਲੋਨੀ ਜਾ ਕੇ ਵਸ ਗਏ ਸਨ। ਭਗਤ ਸਿੰਘ ਦੇ ਪਰਿਵਾਰ ਦਾ ਅੰਗਰੇਜ਼ਾਂ ਖ਼ਿਲਾਫ ਚਲ ਰਹੇ ਸੰਘਰਸ਼ ਵਿੱਚ ਬਹੁਤ ਵੱਡਾ ਯੋਗਦਾਨ ਸੀ। ਇਨਕਲਾਬ ਦੀ ਗੁੜ੍ਹਤੀ ਉਸ ਨੂੰ ਘਰ ਪਰਿਵਾਰ 'ਚੋਂ ਹੀ ਮਿਲੀ। ਉਸ ਦੇ ਦਾਦੇ ਅਰਜਨ ਸਿੰਘ ਨੇ 19ਵੀਂ ਸਦੀ ਵਿੱਚ ਚਲੀਆਂ ਧਾਰਮਿਕ ਤੇ ਸਮਾਜਿਕ ਪੁਨਰ-ਜਾਗ੍ਰਤੀ ਦੀਆਂ ਲਹਿਰਾਂ ਵਿੱਚ ਸਰਗਰਮੀ ਨਾਲ ਹਿੱਸਾ ਲਿਆ ਸੀ। ਇਹ ਸਮਾਂ ਦੇਸ਼ ਦੀ ਆਜ਼ਾਦੀ ਪ੍ਰਾਪਤੀ ਦੀ ਜਦੋ-ਜਹਿਦ ਦਾ ਪਿੜ ਬੰਨਣ ਦਾ ਸੀ। ਉਸ ਦਾ ਕਿਸ਼ਨ ਸਿੰਘ, ਜੋ ਬੀਮਾ ਕੰਪਨੀ ਦਾ ਏਜੰਟ ਸੀ, ਕਾਂਗਰਸ ਦਾ ਸਰਗਰਮ ਵਰਕਸ ਵੀ ਸੀ, ਉਨ੍ਹਾਂ ਨੂੰ ਜ਼ਿੰਦਗੀ ਵਿੱਚ ਲਗਭਗ ਬਤਾਲੀ ਮੁਕੱਦਮਿਆਂ ਦਾ ਸਾਹਮਣਾ ਕਰਨਾ ਪਿਆ ਅਤੇ ਦੇਸ਼ ਭਗਤ ਹੋਣ ਕਾਰਨ ਦੋ ਸਾਲ ਕੈਦ ਵੀ ਕੱਟਣੀ ਪਈ ਸੀ। ਭਗਤ ਸਿੰਘ ਦੇ ਚਾਚਾ ਅਜੀਤ ਸਿੰਘ ਪ੍ਰਸਿੱਧ ਆਜ਼ਾਦੀ ਘੁਲਾਟੀਏ ਸਨ, ਆਜ਼ਾਦੀ ਦੇ ਸੰਘਰਸ਼ ਦੌਰਾਨ ਉਨ੍ਹਾਂ ਨੂੰ ਰੰਗੂਨ ਭੇਜ ਦਿੱਤਾ ਗਿਆ ਅੰਤ ਉਹ ਡਲਹੌਜੀ ਵਿਖੇ ਆਜ਼ਾਦੀ ਵਾਲੇ ਦਿਨ ਚਲ ਵਸੇ। ਛੋਟਾ ਚਾਚਾ ਸਵਰਨ ਸਿੰਘ ਵੀ ਸਰਗਰਮ ਆਜ਼ਾਦੀ ਘੁਲਾਟੀਆ ਸੀ ਉਸ ਤੇ ਬਗਾਵਤ ਦਾ ਮੁਕੱਦਮਾ ਚੱਲਿਆ ਅਤੇ ਫਿਰ ਲਾਹੌਰ ਵਿੱਚ ਕੈਦ ਹੋਈ ਅਤੇ ਜੇਲ੍ਹ 'ਚ ਤਪਦਿਕ ਦੀ ਬੀਮਾਰੀ ਕਾਰਨ ਨੌਜਵਾਨੀ 'ਚ ਹੀ ਮੌਤ ਹੋ ਗਈ ਸੀ। ਅਜਿਹੇ ਸਿਰੜੀ ਤੇ

ਅਣਖੀਲੇ ਆਜ਼ਾਦੀ ਘੁਲਾਟੀਆਂ ਦੇ ਪਰਿਵਾਰ ਵਿੱਚੋਂ ਇਨਕਲਾਬ ਦੀ ਪਹੁਲ ਭਗਤ ਸਿੰਘ ਨੂੰ ਬਚਪਨ 'ਚ ਹੀ ਮਿਲ ਗਈ ਸੀ।

ਪਰਿਵਾਰ ਤੋਂ ਬਾਅਦ ਭਗਤ ਸਿੰਘ 'ਤੇ ਜਿਨ੍ਹਾਂ ਸ਼ਖ਼ਸੀਅਤਾਂ ਦਾ ਬਹੁਤ ਹੀ ਪ੍ਰਭਾਵ ਪਿਆ ਉਨ੍ਹਾਂ 'ਚ ਲਾਲਾ ਲਾਜਪਤ ਰਾਏ ਅਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਨਾਂ ਜ਼ਿਕਰਯੋਗ ਹਨ। ਭਗਤ ਸਿੰਘ ਆਪਣੀ ਮਾਤਾ ਵਿਦਿਆਵਤੀ ਨੂੰ ਦੱਸਦੇ ਰਹਿੰਦੇ ਸਨ ਕਿ ਕਰਤਾਰ ਸਿੰਘ ਸਰਾਭਾ ਹੀ ਮੇਰਾ ਗੁਰੂ, ਮੇਰਾ ਸਾਥੀ ਅਤੇ ਮੇਰੇ ਭਰਾ ਹਨ। ਭਗਤ ਸਿੰਘ ਹਮੇਸ਼ਾਂ ਹੀ ਕਰਤਾਰ ਸਿੰਘ ਸਰਾਭਾ ਵਲੋਂ ਲਿਖਿਆ ਬੈਂਤ ਗਾਉਂਦੇ ਰਹਿੰਦੇ ਸਨ।

***ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ,***
***ਗੱਲਾਂ ਕਰਨੀਆਂ ਢੇਰ ਸੁਖਲੀਆਂ ਨੇ।***
***ਜਿਨ੍ਹਾਂ ਵੀ ਦੇਸ਼ ਸੇਵਾ ਵਿੱਚ ਪੈਰ ਪਾਇਆ,***
***ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ।***

ਸੰਨ 1921 ਈ: ਵਿੱਚ ਦੇਸ਼ ਅੰਦਰ ਨਾ ਮਿਲਵਰਤਨ ਲਹਿਰ ਜੋਰਾਂ ਤੇ ਚੱਲ ਰਹੀ ਸੀ। ਸਕੂਲਾਂ-ਕਾਲਜਾਂ ਦੇ ਵਿਦਿਆਰਥੀਆਂ ਜਮਾਤਾਂ ਛੱਡ ਕੇ ਇਸ ਲਹਿਰ ਵਿੱਚ ਸ਼ਾਮਿਲ ਹੋ ਰਹੇ ਸਨ। ਭਗਤ ਸਿੰਘ ਉਦੋਂ ਡੀ.ਏ.ਵੀ. ਸਕੂਲ ਲਾਹੌਰ ਵਿਖੇ ਦਸਵੀਂ ਦਾ ਵਿਦਿਆਰਥੀ ਸੀ। ਉਹ ਪੜ੍ਹਾਈ ਛੱਡ ਕੇ ਇਸ ਲਹਿਰ ਵਿੱਚ ਸਰਗਰਮ ਹੋ ਗਿਆ ਸੀ। ਬਾਅਦ ਵਿੱਚ ਭਗਤ ਸਿੰਘ ਨੇ ਨੈਸ਼ਨਲ ਕਾਲਜ ਲਾਹੌਰ ਤੋਂ ਐਫ.ਏ. ਦੀ ਡਿਗਰੀ ਲਈ। ਉਨ੍ਹਾਂ ਦਿਨਾਂ ਵਿੱਚ ਗਣੇਸ਼ ਸ਼ੰਕਰ ਵਿਦਿਆਰਥੀ ਦਾ ਨਾਂ ਇਨਕਲਾਬੀਆਂ ਵਿੱਚ ਮਸ਼ਹੂਰ ਸੀ। ਉਸ ਦੀ ਨਿੱਜੀ ਲਾਇਬ੍ਰੇਰੀ ਇਨਕਲਾਬੀ ਸਾਹਿਤ ਨਾਲ ਭਰੀ ਪਈ ਸੀ। ਇੱਥੇ ਹੀ ਭਗਤ ਸਿੰਘ ਨੇ ਇਨਕਲਾਬੀ ਸਾਹਿਤ ਦਾ ਅਧਿਐਨ ਕੀਤਾ ਸੀ। ਉਸ ਦਾ ਮੇਲ ਵੀ ਏਸੇ ਸਮੇਂ ਬੀ.ਕੇ. ਦੱਤ, ਚੰਦਰ ਸ਼ੇਖਰ ਆਜ਼ਾਦ, ਜੈ ਦੇਵ ਕਪੂਰ, ਸ਼ਿਵ ਵਰਮਾ, ਵਿਜੇ ਕੁਮਾਰ ਸਿਨਹਾ ਆਦਿ ਨਾਲ ਹੋਇਆ। ਇਸ ਮੇਲ ਦੇ ਫਲਸਰੂਪ ਹਿੰਦੂਸਤਾਨ ਰਿਪਬਲੀਕਨ ਐਸੋਸ਼ੀਏਸ਼ਨ ਨਾਲ ਆਪਣੇ ਆਪ ਨੂੰ ਜੋੜ ਲਿਆ ਸੀ। ਫੇਰ ਕਾਮਰੇਡ ਸੋਹਣ ਸਿੰਘ ਜੋਸ਼ ਦੀ ਕਿਰਤੀ ਪਾਰਟੀ ਨੇ ਭਗਤ ਸਿੰਘ ਨੇ ਆਪਣੇ ਆਪ ਨੂੰ ਜੋੜ ਲਿਆ ਅਤੇ ਕਿਰਤੀ ਅਖ਼ਬਾਰ ਵਿੱਚ ਲੇਖ ਛਪਣੇ ਸ਼ੁਰੂ ਹੋ ਗਏ। ਭਗਤ ਸਿੰਘ ਦੇ ਲੇਖ ਇਨ੍ਹਾਂ ਅਖ਼ਬਾਰਾਂ ਵਿੱਚ ਵੀ ਛਪਦੇ ਰਹੇ। ਪ੍ਰਤਾਪ (ਕਾਨਪੁਰ), ਦੀ ਪੀਪਲ ਲਾਹੌਰ, ਕਿਰਤੀ (ਅੰਮ੍ਰਿਤਸਰ) ਚਾਂਦ (ਇਲਾਹਾਬਾਦ), ਮਹਾਰਥੀ (ਦਿੱਲੀ), ਭਗਤ ਸਿੰਘ, ਬੀ.ਐਸ. ਸੰਧੂ, ਪੰਜਾਬੀ ਯੁਵਕ, ਬਲਵੰਤ, ਵਿਦਰੋਹੀ ਆਦਿ ਨਾਂ ਹੇਠ ਲਿਖਦਾ ਰਿਹਾ ਸੀ। ਉਹ ਅੰਗਰੇਜ਼ੀ, ਉਰਦੂ, ਹਿੰਦੀ ਤੇ ਪੰਜਾਬੀ ਦਾ ਚੰਗਾ ਗਿਆਨ ਰੱਖਦਾ ਸੀ।

ਭਗਤ ਸਿੰਘ ਦੀ ਸਿਆਣਪ ਤੇ ਬੁੱਧੀਮਾਨੀ ਦਾ ਪ੍ਰਤੱਖ ਸਬੂਤ ਉਨ੍ਹਾਂ ਦੀ ਕਿਤਾਬ, 'ਮੈਂ ਨਾਸਤਿਕ ਕਿਉਂ ਹਾਂ' ਆਪਣੀ ਸੰਖੇਪਤਾ ਦੇ ਬਾਵਜੂਦ ਪੰਡਿਤ ਨਹਿਰੂ ਅਤੇ ਡਾ. ਅੰਬੇਦਕਰ ਵਰਗੇ ਭਾਰਤੀ ਆਗੂਆਂ ਦੀ ਉੱਚ ਕੋਟੀ ਦੀਆਂ ਲਿਖਤਾਂ ਦੀ ਸ਼੍ਰੇਣੀ ਵਿੱਚ ਆਉਂਦੀ ਹੈ। ਇਸ ਕਿਤਾਬ ਵਿੱਚ ਇੱਕ ਥਾਂ ਉਹ ਕਹਿੰਦੇ ਹਨ ਰੱਬ ਦੀ ਹੋਂਦ ਨੂੰ ਮੈਂ ਇਸ ਦੇ ਨਾਂ ਉੱਤੇ ਸ਼ੋਸ਼ਣ ਕਰਨ ਵਾਲੇ ਮਨੁੱਖਾਂ ਦੀ ਹੀ ਕਾਢ ਮੰਨਦਾ ਹਾਂ ਜਿਹੜੇ ਲੋਕਾਂ ਨੂੰ ਆਪਣੀ ਗੁਲਾਮੀ ਦੇ ਜੂਲੇ ਹੇਠ ਰੱਖਣਾ ਚਾਹੁੰਦੇ ਹਨ। ਪਹਿਲਾਂ ਉਹ ਪਰਮਾਤਮਾ ਦੇ ਸਰਬ ਉੱਚ ਹੋਣ ਦਾ ਪ੍ਰਚਾਰ ਕਰਦੇ ਹਨ ਅਤੇ ਫਿਰ ਆਪਣੇ ਸੁਖਮਈ ਅਹੁਦਿਆਂ ਨੂੰ ਉਸ ਦੀ ਬਖਸ਼ਿਸ਼ ਹੋਣ ਦਾ ਦਾਅਵਾ ਕਰਦੇ ਹਨ। ਉਹ ਅੱਗੇ ਕਹਿੰਦੇ ਹਨ, "ਧਰਮ ਤੇ ਵਹਿਮਾਂ-ਭਰਮਾਂ ਤੋਂ ਮੁਕਤੀ ਪਾਉਣੀ ਬਹੁਤ ਹੀ ਲਾਜ਼ਮੀ ਹੈ।"

ਧਰਮ ਅਤੇ ਸਿਆਸਤ ਨੂੰ ਵੱਖ-ਵੱਖ ਰੱਖਣ ਲਈ ਭਗਤ ਸਿੰਘ ਅਤੇ ਉਸ ਦੇ ਸਾਥੀ 'ਧਰਮਵਾਰ (ਫਿਰਕੂ) ਫਸਾਦ ਤੇ ਉਨ੍ਹਾਂ ਦਾ ਇਲਾਜ' ਲੇਖ ਵਿੱਚ ਗਦਰ ਲਹਿਰ ਦਾ ਹਵਾਲਾ ਦਿੰਦੇ ਹੋਏ ਕਹਿੰਦੇ ਹਨ। '1914-15 ਦੇ ਸ਼ਹੀਦਾਂ ਨੇ ਧਰਮ ਨੂੰ ਰਾਜਨੀਤੀ ਤੋਂ ਵੱਖਰਾ ਕਰ ਦਿੱਤਾ ਹੋਇਆ ਸੀ ਉਹ ਸਮਝਦੇ ਸਨ ਕਿ ਧਰਮ ਪੁਰਸ਼ਾਂ ਦਾ ਆਪਣਾ ਆਪਣਾ ਕਰਤੱਵ ਹੈ, ਇਸ ਵਿੱਚ ਦੂਜੇ ਦਾ ਕੋਈ ਦਖ਼ਲ ਨਹੀਂ। ਨਾ ਹੀ ਉਸ ਨੂੰ ਰਾਜਨੀਤੀ ਵਿੱਚ ਘੁਸੇੜਨਾ ਚਾਹੀਦਾ ਹੈ ਕਿਉਂਕਿ ਇਹ ਸਰਬਤ ਨੂੰ ਸਾਂਝੇ ਇੱਕ ਥਾਂ ਮਿਲ ਕੇ ਕੰਮ ਨਹੀਂ ਕਰਨ ਦਿੰਦਾ ਹੈ। ਇਸੇ ਲਈ ਹੀ ਉਹ ਗਦਰ ਵਰਗੀ ਲਹਿਰ ਵਿੱਚ ਵੀ ਇੱਕ ਮੁੱਠ ਤੇ ਇੱਕ ਜਾਨ ਰਹੇ ਸਨ। ਜਿੱਥੇ ਸਿੱਖ ਵੱਧ-ਵੱਧ ਫ਼ਾਂਸੀਆਂ ਤੇ ਟੰਗੇ ਗਏ ਸਨ, ਉੱਥੇ ਹਿੰਦੂਆਂ ਤੇ ਮੁਸਲਮਾਨਾਂ ਤੇ ਵੀ ਕੋਈ ਘੱਟ ਨਹੀਂ ਗੁਜਰੀ ਸੀ।' ਭਗਤ ਸਿੰਘ ਭਾਰਤ ਵਿਚਲੀ ਜਾਤੀ ਪਾਤੀ ਅਲਾਮਤ ਨੂੰ ਵੀ ਧਰਮ ਦੀ ਹੀ ਦੇਣ ਮੰਨਦੇ ਸਨ। ਉਨ੍ਹਾਂ ਦਾ ਮੰਨਣਾ ਸੀ ਕਿ ਭਾਰਤ

ਵਿੱਚ ਨੀਵੀਆਂ ਸਮਝੀਆਂ ਜਾਣ ਵਾਲੀਆਂ ਜਾਤਾਂ ਤੋਂ ਜੋ ਅਖੌਤੀ ਨੀਵੇਂ ਕੰਮ ਕਰਦੇ ਹਨ ਨੂੰ ਪੁਸ਼ਤ-ਦਰ-ਪੁਸ਼ਤ ਇਨ੍ਹਾਂ ਨੂੰ ਹੀ ਅਜਿਹੇ ਕੰਮਾਂ ਵਿੱਚ ਲਗਾਏ ਰੱਖਣ ਲਈ ਉਚ ਜਾਤੀ ਦੇ ਲੋਕਾਂ ਨੇ ਧਾਰਮਿਕ ਫਲਸਫ਼ੇ ਰਾਹੀਂ ਅੰਧ ਵਿਸ਼ਵਾਸ਼ ਵਿੱਚ ਫਸਾ ਕੇ ਇਨ੍ਹਾਂ ਗੰਦੇ ਕੰਮਾਂ ਵਿੱਚ ਫਸੇ ਰਹਿਣ ਨੂੰ ਮੁਕਤੀ ਦਾ ਦੁਆਰ ਦਰਸਾਇਆਂ ਹੋਇਆ ਸੀ। ਜੋ ਮਨੂੰਵਾਦੀ ਸੋਚ ਹੀ ਸਦੀਆਂ ਤੋਂ ਪ੍ਰਬਲ ਹੋਈ ਆਪਣਾ ਪ੍ਰਭਾਵ ਦਿਖਾਕੇ ਇਨ੍ਹਾਂ ਭੋਲੇ ਭਾਲੇ ਲੋਕਾਂ ਨੂੰ ਪਸ਼ੂਆਂ ਵਰਗੀ ਜ਼ਿੰਦਗੀ ਵਸਰ ਕਰਨ ਲਈ ਮਜਬੂਰ ਕੀਤਾ ਹੋਇਆ ਸੀ। ਇਸ ਵਿਸ਼ੇ ਤੇ ਵਿਸਥਾਰਪੂਰਵਕ ਆਪਣੇ ਵਿਚਾਰ ਪੇਸ਼ ਕਰਦਿਆਂ ਉਹ 'ਅਛੂਤ ਦਾ ਸਵਾਲ' ਦੇ ਲੇਖ ਵਿੱਚ ਲਿਖਦੇ ਹਨ, 'ਸਭ ਤੋਂ ਪਹਿਲਾਂ ਇਹ ਫੈਸਲਾ ਕਰ ਲੈਣਾ ਚਾਹੀਦਾ ਹੈ ਕਿ ਸਭ ਇਨਸਾਨ ਇੱਕੋ ਜਿਹੇ ਹਨ ਅਤੇ ਨਾ ਤੇ ਜਨਮ ਨਾਲ ਕੋਈ ਭਿੰਨ ਭੇਦ ਪੈਦਾ ਹੈ ਤੇ ਨਾ ਕੰਮ-ਕਾਜ ਨਾਲ। ਯਾਨੀ ਕਿਉਂਕਿ ਇੱਕ ਆਦਮੀ ਗਰੀਬ ਭੰਗੀ ਦੇ ਘਰ ਪੈਦਾ ਹੋ ਗਿਆ ਹੈ, ਇਸ ਕਰਕੇ ਸਾਰੀ ਉਮਰ ਟੱਟੀਆਂ ਹੀ ਸਾਫ ਕਰੇਗਾ ਤੇ ਦੁਨੀਆਂ ਵਿੱਚ ਕਿਸੇ ਕਿਸਮ ਦੀ ਤਰੱਕੀ ਦਾ ਉਸਨੂੰ ਕੋਈ ਹੱਕ ਨਹੀਂ। ਇਹ ਗੱਲਾਂ ਫਜ਼ੂਲ ਹਨ। ਇਨ੍ਹਾਂ ਵਰਗਿਆਂ ਆਦਮੀਆਂ ਨਾਲ ਜਦੋਂ ਸਾਡੇ ਬਜ਼ੁਰਗ ਆਰੀਅਨ ਲੋਕਾਂ ਨੇ ਇਹ ਜ਼ੁਲਮ ਕੀਤਾ ਅਤੇ ਉਨ੍ਹਾਂ ਨੂੰ ਨੀਚ ਕਹਿ ਕੇ ਪਰ੍ਹੇ ਕਰ ਦਿੱਤਾ ਅਤੇ ਨੀਚ ਕੰਮ ਕਰਵਾਉਣ ਲੱਗ ਪਏ ਅਤੇ ਨਾਲ ਹੀ ਇਹ ਫ਼ਿਕਰ ਪਿਆ ਕਿ ਇਹ ਬਗਾਵਤ ਨਾ ਕਰ ਦੇਣ, ਤਦੋਂ ਪੁਨਰ ਜਨਮ ਦੀ ਫ਼ਿਲਾਸਫ਼ੀ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਇਹ ਤੁਹਾਡੇ ਪੁਰਾਣੇ ਜਨਮ ਦੇ ਪਾਪਾਂ ਦਾ ਫਲ ਹੈ। ਕੀ ਹੋ ਸਕਦਾ ਹੈ ? ਚੁੱਪ ਕਰਕੇ ਗੁਜ਼ਾਰਾ ਕਰੋ। ਇਸ ਤਰ੍ਹਾਂ ਉਨ੍ਹਾਂ ਨੂੰ ਸਬਰ ਦਾ ਸਬਕ ਪੜ੍ਹਾ ਕੇ ਉਹ ਲੋਕੀਂ ਇਨ੍ਹਾਂ ਨੂੰ ਚਿਰ ਵਾਸਤੇ ਚੁੱਪ ਕਰਾ ਗਏ। ਪਰ ਉਨ੍ਹਾਂ ਬੜਾ ਪਾਪ ਕੀਤਾ। ਇਨਸਾਨਾਂ ਦੇ ਅੰਦਰੋਂ ਇਨਸਾਨੀਅਤ ਦਾ ਮਾਦਾ ਆਤਮ-ਵਿਸ਼ਵਾਸ਼ ਅਤੇ ਆਤਮ-ਨਿਰਭਰਤਾ ਦਾ ਭਾਵ ਮਾਰ ਸੁੱਟਿਆ ਬੜਾ ਜ਼ੁਲਮ ਤੇ ਕਹਿਰ ਕਮਾਇਆ ਖ਼ੈਰ ! ਅੱਜ ਉਸਦੇ ਪ੍ਰਾਸ਼ਚਿਤ ਦਾ ਵੇਲਾ ਹੈ। ਇਸ ਦੇ ਨਾਲ ਹੀ ਇੱਕ ਹੋਰ ਖ਼ਰਾਬੀ ਪੈਦਾ ਹੋ ਗਈ। ਅਸੀਂ ਜੁਲਾਹੇ ਨੂੰ ਵੀ ਪਰੇ ਦੁਰਕਾਰ ਦਿੱਤਾ ਤੇ ਅੱਜ ਕਹਾਰ (ਝੀਰ) ਨੂੰ ਵੀ ਅਛੂਤ ਸਮਝਿਆ ਜਾਂਦਾ ਹੈ। ਇਸ ਨਾਲ ਖ਼ਰਾਬੀ ਹੋ ਗਈ ਜਿਸ ਨਾਲ ਕਿ ਸਾਡੀ ਤਰੱਕੀ ਵਿੱਚ ਬੜੀ ਰੁਕਾਵਟ ਪੈਂਦੀ ਹੈ।"

ਭਾਰਤ ਵਿੱਚ ਮਜ਼੍ਹਬ ਦੀ ਗੱਲ ਕਰਦਿਆਂ ਭਗਤ ਸਿੰਘ ਇਸ ਲੇਖ ਵਿੱਚ ਕਟਾਖਸਮਈ ਤਰੀਕੇ ਨਾਲ ਅਗਾਂਹ ਪਸੰਦ ਹੈ, "ਸਾਡਾ ਮੁਲਕ ਬੜਾ ਅਧਿਆਤਮਵਾਦੀ ਯਾਨੀ ਰੂਹਾਨੀਅਤ ਪਸੰਦ ਹੈ, ਅਸੀਂ ਮਨੁੱਖ ਨੂੰ ਮਨੁੱਖ ਦਾ ਦਰਜਾ ਦੇਣੋਂ ਵੀ ਝਕਦੇ ਹਾਂ ਤੇ ਉਹ ਬਿਲਕੁਲ ਹੀ ਮਾਇਆਵਾਦੀ ਯੂਰਪ ਕਈ ਸਦੀਆਂ ਤੋਂ ਇਕਮਈ ਦਾ ਸ਼ੋਰ ਮਚਾ ਰਿਹਾ ਹੈ। ਉਨ੍ਹਾਂ (Equality) ਬਰਾਬਰੀ ਦਾ ਐਲਾਨ ਅਮਰੀਕਾ ਅਤੇ ਫ਼ਰਾਂਸ ਦੇ ਇਨਕਲਾਬ ਵਿੱਚ ਹੀ ਕਰ ਦਿੱਤਾ ਸੀ ਅਤੇ ਅੱਜ ਰੂਸ ਨੇ ਹੋਰ ਵੀ ਕਿਸੇ ਕਿਸਮ ਭਿੰਨ ਭੇਦ ਮਿਟਾਉਣ ਦੀ ਖਾਤਰ ਇਕਮਈ ਦੇ ਅਸੂਲ ਤੇ ਲੱਕ ਬੱਧਾ ਹੋਇਆ ਹੈ ਤੇ ਅਸੀਂ ਸਦਾ ਹੀ ਆਤਮਾ ਪ੍ਰਮਾਤਮਾ ਦੇ ਰੋਣੇ ਰੋਣ ਵਾਲੇ ਅੱਜ ਵੀ ਇਸ ਗੱਲ ਤੇ ਜ਼ੋਰ ਨਾਲ ਬਹਿਸ ਕਰਕੇ ਕਿ ਅਛੂਤਾਂ ਨੂੰ ਜਨੇਊ ਦੇ ਦਿੱਤਾ ਜਾਵੇਗਾ, ਕੀ ਉਹ ਵੇਦ ਸ਼ਾਸਤਰ ਪੜ੍ਹਨ ਦੇ ਹੱਕਦਾਰ ਹਨ ਕਿ ਨਹੀਂ ? ਅਸੀਂ ਨਾ ਮਨਜ਼ੂਰ ਕਰ ਦਿੰਦੇ ਹਾਂ ਤੇ ਸਾਨੂੰ ਸ਼ਿਕਾਇਤ ਇਹ ਹੈ ਕਿ ਦੂਜੇ ਮੁਲਕਾਂ ਵਿੱਚ ਸਾਡੇ ਨਾਲ ਸਲੂਕ ਚੰਗਾ ਨਹੀਂ ਹੁੰਦਾ। ਗੋਰੇਸ਼ਾਹੀ ਵਿੱਚ ਸਾਨੂੰ ਗੋਰੇ ਦੇ ਬਰਾਬਰ ਨਹੀਂ ਸਮਝਿਆ ਜਾਂਦਾ ਹੈ ਸਾਨੂੰ ਇਹ ਸ਼ਿਕਾਇਤ ਕਰਨ ਦਾ ਹੱਕ ਕੀ ਹੈ ?" ਅੱਗੇ ਭਗਤ ਸਿੰਘ ਫਿਰ ਮਿ. ਨੂਰ ਮੁਹੰਮਦ ਮੈਂਬਰ ਬੰਬਈ ਕੌਂਸਲ ਦੇ 1926 ਈ: ਵਿੱਚ ਇਸ ਮਸਲੇ ਤੇ ਹਵਾਲੇ ਨਾਲ ਗੱਲ ਕਰਦੇ ਹੋਏ ਲਿਖਦੇ ਹਨ, "ਜਦੋਂ ਤੁਸੀਂ ਇਕ ਇਨਸਾਨ ਨੂੰ ਪੀਣ ਵਾਸਤੇ ਪਾਣੀ ਦੇਣ ਤੋਂ ਇਨਕਾਰੀ ਹੋ ਜਾਂ ਜਦੋਂ ਤੁਸੀਂ ਉਨ੍ਹਾਂ ਨੂੰ ਮਦਰੱਸੇ ਵਿੱਚ ਪੜ੍ਹਨ ਹੀ ਨਹੀਂ ਦਿੰਦੇ ਤਾਂ ਤੁਹਾਡਾ ਕੀ ਹੱਕ ਹੈ ਕਿ ਆਪਣੇ ਵਾਸਤੇ ਹੋਰ ਹਕੂਕ ਮੰਗੋ ? ਜਦ ਤੁਸੀਂ ਇੱਕ ਇਨਸਾਨ ਦੇ ਸਧਾਰਨ ਅਧਿਕਾਰ ਦੇਣ ਤੋਂ ਵੀ ਇਨਕਾਰੀ ਹੋ ਤਾਂ ਤੁਸੀਂ ਹੋਰ ਪੋਲੀਟੀਕਲ ਹੱਕ ਮੰਗਣ ਦੇ ਅਧਿਕਾਰੀ ਕਿਵੇਂ ਬਣ ਗਏ? ਗੱਲ ਬੜੀ ਸੱਚੀ ਹੈ, ਪਰ ਦੇਖੋ ਜੀ, ਉਹ ਉਨ੍ਹਾਂ ਅਛੂਤਾਂ ਨੂੰ ਮੁਸਲਮਾਨ ਬਣਕੇ ਆਪਣੇ ਵਿੱਚ ਮਿਲਾਉਣਾ ਚਾਹੁੰਦੇ ਹਨ। ਉਨ੍ਹਾਂ ਸਾਫ ਮੰਨ ਲਿਆ ਹੈ ਕਿ ਜਦੋਂ ਤੁਸੀਂ ਉਨ੍ਹਾਂ ਨੂੰ ਇਸ ਤਰ੍ਹਾਂ ਪਸ਼ੂਆਂ ਨਾਲੋਂ ਵੀ ਗਿਆ ਗੁਜਰਿਆ ਸਮਝੋਗੇ ਤੇ ਉਹ ਜ਼ਰੂਰ ਹੀ ਦੂਜਿਆਂ

ਮਜ਼੍ਹਬਾਂ ਵਿੱਚ ਸ਼ਾਮਲ ਹੋਣਗੇ ਜਿਨ੍ਹਾਂ ਵਿੱਚ ਉਨ੍ਹਾਂ ਨੂੰ ਵਧੇਰੇ ਅਧਿਕਾਰ ਮਿਲਣਗੇ, ਜਿਥੇ ਉਨ੍ਹਾਂ ਨਾਲ ਆਦਮੀਆਂ ਵਾਲਾ ਸਲੂਕ ਕੀਤਾ ਜਾਵੇਗਾ। ਫੇਰ ਇਹ ਕਹਿਣਾ ਕਿ ਦੇਖੋ ਜੀ ਇਸਾਈ ਤੇ ਮੁਸਲਮਾਨ ਹਿੰਦੂ ਕੌਮ ਨੂੰ ਮੁਸਲਮਾਨ ਬਣਾ ਰਹੇ ਹਨ, ਫ਼ਜ਼ੂਲ ਹੋਵੇਗਾ। ਭਗਤ ਸਿੰਘ ਆਪਣੇ ਇਸ ਲੇਖ ਵਿੱਚ ਅੱਗੇ ਲਿਖਦੇ ਹਨ, ਮੁਲਕ ਵਿੱਚ ਆਜ਼ਾਦੀ ਦਾ ਜੋ ਵਿਕਾਸ ਹੋ ਰਿਹਾ ਹੈ, ਉਸ ਵਿੱਚ ਧਰਮ ਅਧਾਰਤ ਚੋਣ ਖੇਤਰ ਨੇ ਹੋਰ ਕਈ ਫਾਇਦਾ ਕੀਤਾ ਹੋਵੇ, ਇਹ ਫਾਇਦਾ ਜ਼ਰੂਰ ਕੀਤਾ ਹੈ ਕਿ ਫਿਕਰ ਸਭਨਾ ਨੂੰ ਪਿਆ, ਮੁਸਲਮਾਨਾਂ ਨੇ ਜ਼ਰਾ ਵਧੇਰੇ ਜ਼ੋਰ ਦਿੱਤਾ। ਉਨ੍ਹਾਂ ਅਛੂਤਾਂ ਨੂੰ ਮੁਸਲਮਾਨ ਬਣਾ ਕੇ ਆਪਣੇ ਬਰਾਬਰ ਦਾ ਇਨਸਾਨ ਬਣਾ ਕੇ ਉਨ੍ਹਾਂ ਨੂੰ ਆਦਮੀ ਦੇ ਹਕੂਕ ਦੇਣੇ ਸ਼ੁਰੂ ਕਰ ਦਿੱਤੇ। ਹੁਣ ਹਿੰਦੂਆਂ ਦੇ ਵੀ ਸੱਟ ਵੱਜੀ, ਜਿੱਦ ਵਧੀਂ, ਫਸਾਦ ਵੀ ਹੋਏ। ਖੈਰ ! ਹੌਲੀ-ਹੌਲੀ ਸਿੱਖਾਂ ਨੂੰ ਵੀ ਖਿਆਲ ਪੈਦਾ ਹੋਇਆ ਕਿ ਅਸੀਂ ਨਾ ਪਿਛੇ ਰਹਿ ਜਾਈਏ, ਉਨ੍ਹਾਂ ਨੇ ਵੀ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿੱਤਾ। ਹਿੰਦੂਆਂ, ਸਿੱਖਾਂ ਵਿੱਚ ਅਛੂਤਾਂ ਦੇ ਜਨੇਊ ਲਾਹੁਣ ਜਾਂ ਕੇਸ ਕਟਵਾਉਣ ਦੇ ਸਵਾਲਾਂ ਤੇ ਝਗੜੇ ਹੋਏ। ਹੁਣ ਤਿੰਨੇ ਕੌਮਾਂ ਉਨ੍ਹਾਂ ਨੂੰ ਆਪਣੇ-ਆਪਣੇ ਵੱਲ ਖਿੱਚ ਰਹੀਆਂ ਹਨ ਤੇ ਬੜਾ ਸ਼ੋਰ-ਸ਼ਰਾਬਾ ਹੈ। ਉੱਧਰ ਈਸਾਈ ਚੁੱਪ-ਚਾਪ ਉਨ੍ਹਾਂ ਦਾ ਰੁਤਬਾ ਵਧਾ ਰਹੇ ਹਨ। ਇਸ ਸਾਰੀ ਹਲਚਲ ਨਾਲ ਹਿੰਦੋਸਤਾਨ ਦੀ ਲਾਅਨਤ ਦੂਰ ਹੋ ਰਹੀ ਹੈ। ਅਗੇ ਭਗਤ ਸਿੰਘ ਆਪਣੇ ਇਸ ਲੇਖ ਵਿੱਚ ਇਸ ਵਿਰੋਧਾਭਾਸ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ, "ਸਾਡੇ ਮੁਲਕ ਜਿੰਨੀ ਭੈੜੀ ਹਾਲਤ ਕਿ ਹੋਰ ਮੁਲਕ ਦੀ ਨਹੀਂ ਹੋਣੀ। ਇਥੇ ਅਜੀਬ ਤੋਂ ਅਜੀਬ ਸਵਾਲ ਪੈਦਾ ਹੋ ਰਹੇ ਹਨ। ਇੱਕ ਬੜਾ ਭਾਰੀ ਸਵਾਲ ਅਛੂਤ ਦਾ ਹੈ। ਸਵਾਲ ਇਹ ਕੀਤਾ ਜਾਂਦਾ ਹੈ ਕਿ 30 ਕਰੋੜ ਦੀ ਆਬਾਦੀ ਵਾਲੇ ਮੁਲਕ ਵਿੱਚ ਜੋ 6 ਕਰੋੜ ਆਦਮੀ ਅਛੂਤ ਕਹਾਉਂਦੇ ਹਨ, ਉਨ੍ਹਾਂ ਨਾਲ ਛੂਹ ਲੈਣ ਵਾਲਾ ਧਰਮ ਭ੍ਰਿਸ਼ਟ ਤੇ ਨਾ ਹੋਵੇਗਾ ? ਕੀ ਉਨ੍ਹਾਂ ਨੂੰ ਮੰਦਰਾਂ ਵਿੱਚ ਜਾਣ ਦੇਣ ਨਾਲ ਦੇਵਤੇ ਨਰਾਜ਼ ਹੋ ਜਾਣਗੇ? ਕੀ ਉਨ੍ਹਾਂ ਦੇ ਖੂਹ ਤੋਂ ਪਾਣੀ ਕੱਢ ਲੈਣ ਨਾਲ ਖੂਹ ਪਲੀਤ ਨਾ ਹੋ ਜਾਵੇਗਾ ? ਇਹ ਸਵਾਲ ਵੀਹਵੀਂ ਸਦੀ ਵਿੱਚ ਕੀਤੇ ਜਾ ਰਹੇ ਹਨ ਜਿਨ੍ਹਾਂ ਨੂੰ ਸੁਣਦਿਆਂ ਹੀ ਸ਼ਰਮ ਆਉਂਦੀ ਹੈ। ਜ਼ਰਾ ਸੋਚੋ ਤਾਂ ਸਹੀ ਕਿੱਡੀ ਸ਼ਰਮ ਦੀ ਗੱਲ ਹੈ। ਕੁੱਤਾ ਸਾਡੀ ਗੋਦ ਵਿੱਚ ਬੈਠ ਸਕਦਾ ਹੈ, ਸਾਡੇ ਚੌਕੇ ਵਿੱਚ ਨਿਸੰਗ ਫਿਰਦਾ ਹੈ ਪਰ ਇੱਕ ਆਦਮੀ ਸਾਡੇ ਨਾਲ ਛੂਹ ਜਾਵੇ ਤਾਂ ਬੱਸ ਧਰਮ ਖ਼ਰਾਬ ਹੋ ਜਾਂਦਾ ਹੈ ਫੇਰ ਤੇ ਪੰਡਿਤ ਮਾਲਵੀਆਂ ਜੀ ਜੈਸੇ ਬੜੇ ਸਮਾਜ ਸੁਧਾਰਕ ਅਛੂਤਾਂ ਦੇ ਬੜੇ ਪ੍ਰੇਮੀ, ਹੋਰ ਵੀ ਨਾ ਜਾਣੇ ਕੀ-ਕੀ ਪਹਿਲੇ ਇੱਕ ਅਛੂਤ ਦੇ ਹੱਥੋਂ ਹਾਰ ਪੁਆ ਲੈਂਦੇ ਹਨ, ਪਿਛੋਂ ਕੱਪੜਿਆਂ ਸਮੇਤ ਇਸ਼ਨਾਨ ਕੀਤਿਆਂ ਬਿਨਾਂ ਆਪਣੇ ਆਪ ਨੂੰ ਅਸ਼ੁੱਧ ਸਮਝਦੇ ਹਨ। ਕਿਆ ਖ਼ੂਬ ਇਹ ਚਾਲ ਹੈ। ਸਭ ਨੂੰ ਪਿਆਰ ਕਰਨ ਵਾਲ ਰੱਬ ! ਉਸ ਦੀ ਪੂਜਾ ਕਰਨ ਵਾਸਤੇ ਜੋ ਮੰਦਰ ਬਣਿਆ ਹੈ, ਉਥੇ ਜੇਕਰ ਉਹ ਗਰੀਬ ਜਾ ਵੜੇ ਤਾਂ ਮੰਦਰ ਪਲੀਤ ਹੋ ਜਾਂਦਾ ਹੈ, ਰੱਬ ਨਰਾਜ਼ ਹੋ ਜਾਂਦਾ ਹੈ। ਘਰ ਦੀ ਇਹ ਹਾਲਤ ਹੋਵੇ ਤਾਂ ਬਾਹਰ ਅਸੀਂ (Equality) ਜਾਂ ਬਰਾਬਰੀ ਦੇ ਨਾਂ ਤੇ ਝਗੜਦੇ ਚੰਗੇ ਲੱਗਦੇ ਹਾਂ? ਫੇਰ ਸਾਡੇ ਇਸ ਰੱਵੀਈਏ ਵਿੱਚ ਅਕ੍ਰਿਤਘਣਤਾ ਦੀ ਵੀ ਹੱਦ ਪਾਈ ਜਾਂਦੀ ਹੈ। ਜੋ ਸਾਡੇ ਵਾਸਤੇ ਨੀਚ ਤੋਂ ਨੀਚ ਕੰਮ ਕਰਕੇ ਸਾਡੇ ਸੁੱਖਾਂ ਵਿੱਚ ਵਾਧਾ ਕਰਦੇ ਹਨ, ਉਨ੍ਹਾਂ ਨੂੰ ਹੀ ਅਸੀਂ ਪਰੇ-ਪਰੇ ਕਰਦੇ ਹਾਂ। ਜਾਨਵਰਾਂ ਦੀ ਪੂਜਾ ਕਰ ਸਕਦੇ ਹਾਂ ਪਰ ਇਨਸਾਨ ਨੂੰ ਕੋਲ ਵੀ ਨਹੀਂ ਬਿਠਾ ਸਕਦੇ।" ਅਛੂਤਾਂ ਵਲੋਂ ਹਿੰਦੂ ਧਰਮ ਨੂੰ ਛੱਡ ਦੇ ਮਸਲੇ ਤੇ ਵਿਚਾਰ ਕਰਦੇ ਹੋਏ ਭਗਤ ਸਿੰਘ ਇਸ ਲੇਖ ਵਿੱਚ ਲਿਖਦੇ ਹਨ, ਠੀਕ ਇਸੇ ਗੱਲ ਦਾ ਫਿਕਰ ਹਿੰਦੂਆਂ ਨੂੰ ਵੀ ਪਿਆ, ਸਨਾਤਨੀ ਪੰਡਿਤ ਵੀ ਕੁਝ ਕੁ ਇਸ ਮਸਲੇ 'ਤੇ ਸੋਚਣ ਲੱਗੇ। ਵਿੱਚ-ਵਿੱਚ ਬੜੇ 'ਯੁੱਗ ਪਲਟਾਊ' ਕਹਾਉਣ ਵਾਲੇ ਵੀ ਸ਼ਾਮਲ ਹੋਏ। ਪਟਨਾ ਹਿੰਦੂ ਮਹਾਂ ਸਭਾ ਹੋਈ। ਲਾਲਾ ਲਾਜਪਤ ਰਾਏ, ਜਿਹੜੇ ਕਿ ਅਛੂਤਾਂ ਦੇ ਬੜੇ ਪੁਰਾਣੇ ਹਾਲੀ ਚਲੇ ਆਉਂਦੇ ਹਨ, ਪ੍ਰਧਾਨ ਸਨ। ਬੜੀ ਬਹਿਸ ਛਿੜੀ ਗਰਮਾ-ਗਰਮ ਝੜਪਾ ਹੋਈਆਂ, ਮਾਮਲਾ ਦਰਪੇਸ਼ ਸੀ ਕਿ ਕੀ ਅਛੂਤਾਂ ਨੂੰ ਯਗੋ-ਪਵੀਤ (ਜਨੇਊ) ਪਾਉਣ ਦਾ ਹੱਕ ਹੈ? ਤੇ ਕੀ ਉਨ੍ਹਾਂ ਨੂੰ ਵੇਦ ਸ਼ਾਸਤਰ ਪੜ੍ਹਨ ਦਾ ਹੱਕ ਹੈ ? ਬੜੇ ਬੜੇ ਸਮਾਜ ਸੁਧਾਰਕ ਗਰਮ ਹੋ ਪਏ, ਪਰ ਲਾਲਾ ਜੀ ਨੇ ਸਭ ਨੂੰ ਸਮਝਾ ਲਿਆ ਤੇ ਇਹ ਦੋਵੇਂ ਗੱਲਾਂ ਮਨਜ਼ੂਰ ਕਰਕੇ ਹਿੰਦੂ ਧਰਮ ਦੀ ਲਾਜ ਰੱਖ ਲਈ।" ਭਗਤ ਸਿੰਘ ਦੇ ਸ਼ਬਦਾਂ ਵਿੱਚ "ਇਧਰ ਜਦੋਂ ਅਛੂਤਾਂ ਨੇ ਦੇਖਿਆ ਕਿ ਸਾਡੀ ਖਾਤਰ ਇਨ੍ਹਾਂ ਵਿੱਚ ਫਸਾਦ ਹੋ ਰਿਹਾ ਹੈ ਅਤੇ ਸਾਨੂੰ ਹਰ ਕੋਈ ਆਪਣੀ-ਆਪਣੀ ਖੁਰਾਕ ਸਮਝਾ ਰਿਹਾ ਹੈ ਤਾਂ ਅਸੀਂ ਜੁਦੇ ਹੀ ਕਿਉਂ ਨਾ ਸੰਗਠਿਤ ਹੋਈਏ। ਇਸ ਖਿਆਲ ਨੂੰ ਸ਼ੁਰੂ

ਕਰਨ ਵਿੱਚ ਸਰਕਾਰ ਅੰਗਰੇਜ਼ੀ ਦਾ ਕੋਈ ਹੱਥ ਹੋਵੇ ਜਾਂ ਨਾ ਹੋਵੇ, ਇੰਨਾਂ ਜ਼ਰੂਰ ਹੈ ਕਿ ਉਸਦੇ ਪ੍ਰਚਾਰ ਵਿੱਚ ਸਰਕਾਰੀ ਆਦਮੀਆਂ ਦੀ ਵੀ ਕਾਫ਼ੀ ਹੱਥ ਹੈ ਸੀ। ਆਦਿ ਧਰਮ ਮੰਡਲ ਆਦਿਕ ਉਸੇ ਵਿਚਾਰ ਦੇ ਪ੍ਰਚਾਰ ਦਾ ਨਤੀਜਾ ਹਨ।" ਉਨ੍ਹਾਂ ਦੇ ਸ਼ਬਦਾਂ ਵਿੱਚ "ਨੌਜਵਾਨ ਭਾਰਤ ਸਭਾ ਅਤੇ ਨੌਜਵਾਨ ਕਾਨਫਰੰਸ ਨੇ ਜੋ ਤਰੀਕਾ ਇਖਤਿਆਰ ਕੀਤਾ ਹੈ, ਉਹ ਡਾਢਾ ਸੁੰਦਰ ਹੈ, ਜਿਨ੍ਹਾਂ ਭਰਾਵਾਂ ਨੂੰ ਅੱਜ ਤੀਕ ਅਛੂਤ-ਅਛੂਤ ਕਿਹਾ ਕਰਦੇ ਸਨ। ਜਾਂ ਉਨ੍ਹਾਂ ਕੋਲੋਂ ਆਪਣੇ ਇਸ ਪਾਪ ਵਾਸਤੇ ਖਿਮਾਂ ਮੰਗਣੀ ਅਤੇ ਉਨ੍ਹਾਂ ਨੂੰ ਆਪਣੇ ਵਰਗਾ ਆਦਮੀ ਸਮਝਣਾ ਬਿਨ੍ਹਾਂ ਅੰਮ੍ਰਿਤ ਛਕਾਇਆਂ, ਕਲਮਾ ਪੜ੍ਹਾਇਆ ਜਾਂ ਸ਼ੁੱਧ ਕੀਤਿਆਂ ਹੀ ਉਸਨੂੰ ਆਪਣੇ ਵਿੱਚ ਰਲਾ ਲੈਣਾ ਉਸ ਦੇ ਹੱਥ ਦਾ ਪਾਣੀ ਪੀਣਾ ਇਹੋ ਠੀਕ ਤਰੀਕਾ ਹੈ ਅਤੇ ਆਪੋ ਵਿੱਚ ਖਿੱਚਾ-ਧੂਹੀ ਕਰਨੀ ਤੇ ਅਮਲ ਵਿੱਚ ਕੋਈ ਵੀ ਹੱਕ ਨਾ ਦੇਣਾ ਕੋਈ ਠੀਕ ਗੱਲ ਨਹੀਂ ਹੈ। 'ਭਗਤ ਸਿੰਘ' ਦੀ ਅਛੂਤ ਸਵਾਲ ਦੇ ਪ੍ਰਤੀ ਇਨਕਲਾਬੀ ਸੋਚ ਅਤੇ ਡੂੰਘੀ ਹਮਦਰਦੀ ਉਨ੍ਹਾਂ ਵਲੋਂ ਦੂਜੇ ਲਾਹੌਰ ਸਾਜ਼ਿਸ਼ ਕੇਸ ਅਧੀਨ ਸੈਂਟਰਲ ਜੇਲ੍ਹ ਲਾਹੌਰ ਅੰਦਰ ਬੋਘੇ ਭੰਗੀ ਨਾਲ ਨੇੜਤਾ ਤੋਂ ਸਾਫ-ਸਾਫ ਜਾਹਰ ਹੁੰਦੀ ਹੈ। ਉਹ ਬੋਘੇ ਨੂੰ ਉਸ ਦੇ ਦਿਲੋ-ਦਿਮਾਗ ਤੇ ਭਾਵੇਂ ਨੀਵੀਂ ਜਾਤ ਦਾ ਹੋਣ ਦੇ ਹੀਣ-ਭਾਵ ਨੂੰ ਤੋੜਨ ਲਈ ਅਕਸਰ ਹੀ ਉਸ ਨੂੰ ਬੇਬੇ ਕਹਿ ਕੇ ਸੰਬੋਧਿਤ ਕਰਦੇ ਸਨ।' ਭਗਤ ਸਿੰਘ ਅਛੂਤਾਂ ਨੂੰ ਮੁਖਾਤਿਬ ਹੁੰਦੇ ਹੋਏ ਲਿਖਦੇ ਹਨ, 'ਉਨ੍ਹਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਨ੍ਹਾਂ ਅਛੂਤਾਂ ਨੂੰ ਕਮੀਨ ਅਤੇ ਨੀਚ ਕਹਿ ਕੇ ਆਪਣੇ ਪੈਰਾਂ ਹੇਠ ਦੱਬੀ ਰੱਖਣਾ ਚਾਹੁੰਦੇ ਹਨ।' ਭਗਤ ਸਿੰਘ ਅੱਗੇ ਆਪਣੇ ਵਿਚਾਰ ਤਰਕਮਈ ਢੰਗ ਨਾਲ ਪੇਸ਼ ਕਰਦੇ ਹੋਏ ਲਿਖਦੇ ਹਨ, 'ਉੱਚੀਆਂ-ਉੱਚੀਆਂ ਕੁਲਾਂ ਦੇ ਗਰੀਬ ਲੋਕੀਂ ਕੋਈ ਘੱਟ ਗੰਦੇ ਨਹੀਂ ਹੁੰਦੇ। ਗੰਦਾ ਕੰਮ ਕਰਨ ਦਾ ਬਹਾਨਾ ਵੀ ਨਹੀਂ ਲੱਗ ਸਕਦਾ। ਮਾਵਾਂ ਬੱਚਿਆਂ ਦਾ ਗੰਦ ਸਾਫ ਕਰਨ ਨਾਲ ਅਛੂਤ ਨਹੀਂ ਹੋ ਜਾਂਦੀਆਂ। ਭਗਤ ਸਿੰਘ ਅਨੁਸਾਰ ਅਛੂਤ ਦੇ ਸਵਾਲ ਦਾ ਹੱਲ ਕਿਸੇ ਹੋਰ ਨੇ ਨਹੀਂ ਕਰਨਾ। ਉਨ੍ਹਾਂ ਦੇ ਸ਼ਬਦਾਂ ਵਿੱਚ, 'ਪਰ ਇਹ ਕੰਮ ਉਨ੍ਹਾਂ ਚਿਰ ਨਹੀਂ ਹੋ ਸਕਦਾ, ਜਿੰਨਾਂ ਚਿਰ ਕਿ ਅਛੂਤ ਕੌਮਾਂ ਆਪਣੇ ਆਪ ਨੂੰ ਸੰਗਠਿਤ ਨਾ ਕਰ ਲੈਣ। ਅਸੀਂ ਤਾਂ ਸਮਝਦੇ ਹਾਂ ਕਿ ਉਨ੍ਹਾਂ ਦਾ ਆਪਣੇ ਆਪ ਨੂੰ ਵੱਖਰਾ ਜਥੇਬੰਦ ਕਰਨਾ ਤੇ ਮੁਸਲਮਾਨਾਂ ਦੇ ਬਰਾਬਰ ਗਿਣਤੀ ਵਿੱਚ ਹੋਣ ਕਰਕੇ ਉਨ੍ਹਾਂ ਦੇ ਬਰਾਬਰ ਹੱਕ ਮੰਗਣੀ ਬੜੀ ਆਸ਼ਾ ਜਨਕ ਤਹਿਰੀਕ ਹੈ' ਭਗਤ ਸਿੰਘ ਦੇ ਵਿਚਾਰ ਉਨ੍ਹਾਂ ਨੂੰ ਡਾ. ਅੰਬੇਦਕਰ ਦੀ ਦਲਿਤ ਮੁਕਤੀ ਦੇ ਸਵਾਲ ਸੰਬੰਧੀ ਹੱਲ ਦੀ ਸੋਚ ਨਾਲ ਮੇਲ ਖਾਂਦੇ ਹਨ। ਦਰਅਸਲ ਅਜਿਹੇ ਵਿਚਾਰ ਭਗਤ ਸਿੰਘ ਵੱਲੋਂ ਡਾ. ਅੰਬੇਦਕਰ ਵੱਲੋਂ ਗੋਲਮੇਜ਼ ਕਾਨਫ਼ਰੰਸਾਂ ਵਿੱਚ ਅਛੂਤਾਂ ਵਾਸਤੇ ਵੱਖਰੇ ਚੋਣ ਖੇਤਰਾਂ ਦੀ ਵਕਾਲਤ ਤੋਂ ਕਾਫ਼ੀ ਸਮਾਂ ਪਹਿਲਾਂ ਹੀ ਪੇਸ਼ ਕਰ ਦਿੱਤੇ ਸਨ ਜੋ ਕਿ ਉਨ੍ਹਾਂ ਦੀ ਇਸ ਮੁੱਦੇ ਪ੍ਰਤੀ ਭਾਰਤੀ ਸਮਾਜ ਦੇ ਵਿੱਚ ਸੁਧਾਰ ਲਿਆਉਣ ਲਈ ਇਨਕਲਾਬੀ ਸੋਚਦੀ ਤਿੱਖੀ ਨਿਸ਼ਾਨਦੇਹੀ ਕਰਦੇ ਹਨ। ਉਨ੍ਹਾਂ ਅਨੁਸਾਰ, 'ਕੌਂਸਲਾਂ ਤੇ ਅਸੈਂਬਲੀਆਂ ਦਾ ਫਰਜ਼ ਹੈ ਕਿ ਸਕੂਲ, ਕਾਲਜ, ਖੂਹ ਤੇ ਸੜਕਾਂ ਦੇ ਇਸਤੇਮਾਲ ਦੀ ਪੂਰੀ ਆਜ਼ਾਦੀ ਇਨ੍ਹਾਂ ਨੂੰ ਦੁਆਉਣਾ ਜ਼ਬਾਨੀ ਹੀ ਨਹੀਂ, ਬਲਕਿ ਨਾਲ ਲੈ ਜਾ ਕੇ ਉਨ੍ਹਾਂ ਨੂੰ ਖੂਹਾਂ ਤੇ ਚੜ੍ਹਾਉਣ ਨਾਲ ਜਾ ਕੇ ਉਨ੍ਹਾਂ ਦੇ ਮੁੰਡਿਆਂ ਨੂੰ ਮਦਰਸਿਆਂ ਵਿੱਚ ਭਰਤੀ ਕਰਾਉਣਾ ਪਰ ਜਿਸ ਲੈਜਿਸਲੇਟਿਵ ਵਿੱਚ ਛੋਟੀ ਉਮਰ ਦੇ ਵਿਆਹ ਵਿਰੁਧ ਪੇਸ਼ ਕੀਤੇ ਬਿਲ ਤੇ ਮਜ਼੍ਹਬ ਦੇ ਬਹਾਨੇ ਲੈ ਕੇ ਤੋਬਾ ਮਚਾ ਦਿੱਤੀ ਹੈ, ਉਥੇ ਅਛੂਤਾਂ ਨੂੰ ਨਾਲ ਰਲਾਉਣ ਦੀ ਹਿੰਮਤ ਉਹ ਕਿਸ ਤਰ੍ਹਾਂ ਕਰ ਸਕਦੇ ਹਨ।'

ਸੋ ਭਗਤ ਸਿੰਘ ਨੇ ਨਾ ਸਾਮਰਾਜਵਾਦ ਤੇ ਨਾ ਪੂੰਜੀਵਾਦ ਨਾਲ ਕੋਈ ਸਮਝੌਤਾ ਕੀਤਾ। ਉਨ੍ਹਾਂ ਦਾ ਤਰਕ ਸੀ ਕਿ ਤਾਕਤਵਰ ਦੇਸ਼ ਕਮਜ਼ੋਰ ਦੇਸ਼ ਨੂੰ ਗੁਲਾਮ ਬਣਾਕੇ ਸ਼ੋਸ਼ਣ ਕਰਦਾ ਹੈ ਅਤੇ ਮਿਹਨਤਕਸ਼ਾ, ਮਜ਼ਦੂਰਾਂ ਦਾ ਖੂਨ ਚੂਸਦਾ ਹੈ। ਉਨ੍ਹਾਂ ਦਾ ਦ੍ਰਿੜ੍ਹ ਇਰਾਦਾ ਸੀ ਕਿ ਆਜ਼ਾਦੀ ਤੋਂ ਬਾਅਦ ਭਾਰਤ ਵਿੱਚ ਸਮਾਜਵਾਦੀ ਪ੍ਰਣਾਲੀ ਸਥਾਪਤ ਹੋਏ। ਆਰਥਿਕ ਸਮਾਨਤਾ ਹੋਵੇ। ਕਿਰਤੀ ਨੂੰ ਉਸਦੀ ਕਿਰਤ ਦਾ ਪੂਰਾ ਮੂਲ ਮਿਲੇ। ਕੋਈ ਵੀ ਤਕੜਾ ਵਿਅਕਤੀ ਮਾੜੇ ਵਿਅਕਤੀ ਦੀ ਲੁੱਟ ਨਾ ਕਰ ਸਕੇ। ਪੂੰਜੀਵਾਦੀ ਜਾਗੀਰਦਾਸੀ ਲੁੱਟ ਨਾ ਹੋ ਸਕੇ। ਆਰਥਿਕ ਅਸਮਾਨਤਾ ਵਾਲੀ ਪ੍ਰਣਾਲੀ ਦਾ ਖਾਤਮਾ ਹੋਵੇ। ਧਰਮਾਂ ਜਾਤਾਂ, ਫਿਰਕਿਆਂ ਦੇ ਆਧਾਰ ਉੱਤੇ ਕੋਈ ਵਿਤਕਰਾ ਨਾ ਹੋਵੇ। ਹਰ ਇੱਕ ਨਾਗਰਿਕ ਲਈ ਰੁਜ਼ਗਾਰ, ਸਿਹਤ, ਪੜ੍ਹਾਈ ਲਈ ਬਰਾਬਰ ਦੇ ਸਾਧਨ ਹੋਣ।

ਭਗਤ ਸਿੰਘ ਹਮੇਸ਼ਾਂ ਕਿਹਾ ਕਰਦੇ ਸਨ ਕਿ ਸਿਆਸੀ ਹਥਿਆਰ ਵਜੋਂ ਅਤਿਵਾਦ ਨਾਂ ਤਾਂ ਸੰਸਾਰ ਦੇ

ਕਿਸੇ ਵੀ ਹਿੱਸੇ 'ਚ ਕਾਮਯਾਬ ਹੈ ਤੇ ਨਾ ਹੀ ਕਦੇ ਹੋਵੇਗਾ। ਪਰ ਉਹ ਸਵੀਕਾਰ ਕਰਦੇ ਹਨ ਕਿ ਉਸ ਦੇ ਸਿਆਸੀ ਜੀਵਨ ਦੀ ਸ਼ੁਰੂਆਤ ਇੱਕ ਦਹਿਸ਼ਤ ਗਰਦ ਦੇ ਰੂਪ ਵਿੱਚ ਹੋਈ ਸੀ। ਉਸ ਦੇ ਬੌਧਿਕ ਐਲਾਨਾਂ ਨਾਲੋਂ ਉਸਦੇ ਅਮਲ ਜਨਤਕ ਮਨ ਅੰਦਰ ਕਿਤੇ ਵੱਧ ਡੂੰਘਾ ਅਸਰ ਕਰਦੇ ਹਨ। ਬੌਧਿਕ ਐਲਾਨਾਂ ਦਾ ਸੰਬੰਧ ਚੇਤਨ ਮਨ ਅਤੇ ਸਚੇਤ ਐਕਸ਼ਨ ਨਾਲ ਹੈ, ਜੋ ਪੇਤਲੇ ਪੱਧਰ ਤੇ ਵਿਚਰਦੇ ਹਨ ਤੇ ਜਿਨ੍ਹਾਂ ਵਿੱਚ ਹੋਣ ਵਾਲੀਆਂ ਤਬਦੀਲੀਆਂ ਦੀ ਬਹੁਤ ਤੇਜ਼ੀ ਨਾਲ ਵਾਪਰਦੀਆਂ ਹਨ, ਪਰ ਗੋਰੇ ਸਾਂਡਰਸ ਨੂੰ ਮਾਰਕੇ ਅਣਖਾਂ ਦੀ ਰਾਖੀ ਕਰਨ ਵਾਲੇ ਤੇ ਅਸੈਂਬਲੀ ਅੰਦਰ ਬੰਬ ਸੁੱਟਕੇ ਵੈਰੀ ਨੂੰ ਵੰਗਾਰਨ ਵਾਲੇ ਸੂਰਮੇ ਦੇ ਅਕਸ਼ ਦੀ ਉਸਾਰੀ ਜਨਤਕ ਮਨ ਆਪਣੇ ਹੀ ਸਮੂਹਿਕ ਅਵਚੇਤਨ ਵਿਚੋਂ ਕਰਦਾ ਹੈ ਜੋ ਕੋਈ ਸਚੇਤ ਨਿਰਣਾ ਨਹੀਂ ਸਗੋਂ ਕਠੋਰ ਅਤੇ ਅਣਸੁਖਾਵੀਆਂ ਹਕੀਕਤਾਂ ਦੇ ਸਨਮੁੱਖ ਜਨਤਕ ਰੀਝਾਂ ਦੀ ਅਵਚੇਤਨ ਸਿਰਜਣ ਪ੍ਰਕਿਰਿਆ ਹੈ। ਭਗਤ ਸਿੰਘ ਆਪਣੇ ਇਕ ਲੇਖ, 'ਬੰਬ ਦੀ ਵਿਚਾਰਧਾਰਾ' ਵਿੱਚ ਲਿਖਦੇ ਹਨ, "ਅਜਿਹਾ ਕੋਈ ਜ਼ੁਲਮ ਨਹੀਂ ਹੈ ਜਿਹੜਾ ਅੰਗਰੇਜ਼ਾਂ ਨੇ ਸਾਡੇ ਉੱਤੇ ਨਹੀਂ ਕੀਤਾ, ਇਨ੍ਹਾਂ ਨੇ ਸਾਡੇ ਮੁਲਕ ਨੂੰ ਲੁੱਟ ਕੇ ਸਾਨੂੰ ਮੰਗਤੇ ਬਣਾ ਕੇ ਰੱਖ ਦਿੱਤਾ ਹੈ। ਇੱਕ ਕੌਮ ਤੇ ਨਸਲ ਵਜੋਂ ਸਾਨੂੰ ਬੇਇੱਜ਼ਤ ਕੀਤਾ ਗਿਆ ਹੈ। ਤੁਸੀਂ ਅਜੇ ਵੀ ਸਾਥੋਂ ਭੁੱਲ ਜਾਣ ਅਤੇ ਮੁਆਫ ਕੀਤੇ ਜਾਣ ਦੀ ਆਸ ਕਰਦੇ ਹੋ। ਅਸੀਂ ਬਦਲਾ ਲਵਾਂਗੇ, ਮਜਲੂਮਾਂ ਦਾ ਜ਼ਾਲਮਾਂ ਤੋਂ ਲਿਆ ਜਾਣ ਵਾਲਾ ਹੱਕੀ ਬਦਲਾ । ਕਾਇਰਾਂ ਤੇ ਬੁਜ਼ਦਿਲਾਂ ਨੂੰ ਕੌਮੀ ਨਿਸ਼ਾਨੇ ਤੋਂ ਭੱਜ ਕੇ ਸ਼ਾਂਤੀ ਤੇ ਸਮਝੌਤੇ ਲਈ ਲੇਲੜੀਆਂ ਕੱਢੀ ਜਾਣ ਦਿਓ। ਅਸੀਂ ਨਾ ਮੁਆਫੀ ਮੰਗਾਂਗੇ ਤੇ ਨਾ ਕਿਸੇ ਨੂੰ ਮੁਆਫ ਕਰਾਂਗੇ। ਅਸੀਂ ਯੁੱਧ ਲੜ ਰਹੇ ਹਾਂ ਜਾਂ ਜਿਤਾਂਗੇ ਜਾਂ ਸ਼ਹੀਦ ਹੋਵਾਂਗੇ।"

ਭਗਤ ਸਿੰਘ ਅਤੇ ਉਸ ਸਾਥੀ ਦੱਤ ਨੂੰ ਦਿੱਤੀ ਅਸੈਂਬਲੀ ਕੇਸ ਦੀ ਕਾਰਵਾਈ ਖਤਮ ਹੁੰਦਿਆਂ ਹੀ ਪੰਜਾਬ ਦੀ ਮੀਆਂ ਵਾਲੀ ਜੇਲ੍ਹ ਵਿੱਚ ਲੈ ਆਂਦਾ ਸੀ। ਲਾਹੌਰ ਸਾਜ਼ਿਸ਼ ਕੇਸ ਤਹਿਤ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ 'ਤੇ ਮੁਕਦਮਾ ਚੱਲ ਰਿਹਾ ਸੀ, ਜਿਸ ਵਿੱਚ ਸਾਂਡਰਸ ਦੀ ਹੱਤਿਆ ਹੋਈ ਸੀ। ਸਾਮਰਾਜ ਬਰਤਾਨਵੀ ਸਰਕਾਰ ਨੇ ਆਪਣੇ ਮਨਸੂਬੇ ਪੂਰੇ ਕਰਨ ਲਈ ਅਖੀਰ ਵਾਇਸਰਾਏ ਨੇ ਲਾਹੌਰ ਸਾਜ਼ਿਸ਼ ਕੇਸ ਬਾਰੇ ਟ੍ਰਿਬਿਊਨਲ ਕਾਇਮ ਕੀਤਾ, ਜਿਸ ਨੇ 7 ਅਕਤੂਬਰ, 1936 ਈ: ਵਾਲੇ ਦਿਨ ਭਗਤ ਸਿੰਘ ਅਤੇ ਸਾਥੀਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾ ਦਿੱਤੀ। ਹਕੂਮਤ ਨੇ ਬਿਨ੍ਹਾਂ ਕੋਈ ਅਗਲਾ ਸਰਕਾਰੀ ਫੈਸਲਾ ਉਡੀਕਿਆਂ ਇਨ੍ਹਾਂ ਆਜ਼ਾਦੀ ਦੇ ਪਰਵਾਨਿਆਂ ਨੂੰ ਛੇਤੀ ਤੋਂ ਛੇਤੀ ਖਤਮ ਕਰਨ ਦਾ ਫੈਸਲਾ ਕਰ ਲਿਆ। ਇਸ ਨੂੰ ਉਨ੍ਹਾਂ ਨੇ 'ਅਪਰੇਸ਼ਨ ਟਰੋਜਨ ਹਾਰਸ' ਦਾ ਨਾਂ ਦਿੱਤਾ ਅਤੇ 23 ਮਾਰਚ ਸ਼ਾਮ 7.15 ਵਜੇ ਭਗਤ ਸਿੰਘ ਤੇ ਉਸ ਦੇ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਨੂੰ ਫਾਂਸੀ ਚਾੜ੍ਹ ਦਿੱਤਾ ਗਿਆ। ਬਿਨਾਂ ਪੋਸਟਮਾਰਟਮ ਕਰਾਏ, ਬਿਨ੍ਹਾਂ ਵਾਰਸਾਂ ਨੂੰ ਸੌਂਪੇ ਸ਼ਹੀਦਾਂ ਦੀਆਂ ਲਾਸ਼ਾਂ ਨੂੰ ਲਾਹੌਰ ਦੇ ਨੇੜੇ ਸਾੜ ਕੇ ਅਧ ਜਲੇ ਧੜਾਂ ਨੂੰ ਸਤਲੁਜ ਦੇ ਕੰਢੇ ਹੁਸੈਨੀਵਾਲਾ ਕੋਲ ਸੁੱਟ ਦਿੱਤਾ ਸੀ। ਪਰ ਭਗਤ ਸਿੰਘ ਨੇ ਠੀਕ ਹੀ ਕਿਹਾ ਸੀ, 'ਉਹ ਮੇਰੇ ਸਰੀਰ ਨੂੰ ਨਸ਼ਟ ਕਰ ਸਕਦੇ ਹਨ ਪਰ ਮੇਰੇ ਜਜ਼ਬੇ ਨੂੰ ਨਸ਼ਟ ਨਹੀਂ ਕਰ ਸਕਦੇ।' ਉਨ੍ਹਾਂ ਹੋਰ ਅੱਗੇ ਕਿਹਾ ਸੀ, 'ਅੰਗਰੇਜ਼ ਸਾਮਰਾਜ ਲਈ ਜਿਉਂਦੇ ਨਾਲੋਂ ਮਰਿਆ ਹੋਇਆ ਭਗਤ ਸਿੰਘ ਵੱਧ ਖਤਰਨਾਕ ਹੋਵੇਗਾ।' ਆਪਣੇ ਅਦਾਲਤੀ ਕਤਲ ਤੋਂ ਕੁਝ ਸਮਾਂ ਪਹਿਲਾਂ ਭਗਤ ਸਿੰਘ ਨੇ ਆਪਣੇ ਛੋਟੇ ਭਰਾ ਕੁਲਤਾਰ ਸਿੰਘ ਨੂੰ ਲਿਖੇ ਅੰਤਮ ਖਤ ਵਿੱਚ ਕਿਹਾ ਸੀ:

*ਦਹਿਰ (ਦੁਨੀਆਂ) ਸੇ ਕਿਉਂ ਖਫ਼ਾ ਰਹੇ।*
*ਚਰਖ (ਆਸਮਾਨ ਦਾ ਬਾਦਸ਼ਾਹ) ਸੇ ਕਿਉਂ ਗਿਲਾ ਕਰੇਂ।*
*ਸਾਰਾ ਜਹਾਂ ਅਦੂ (ਦੁਸ਼ਮਣ) ਸਹੀ ਆਓ ਮੁਕਾਬਲਾ ਕਰੇਂ।*

ਸ਼ੁੱਧ ਫੌਲਾਦ ਵਿਚੋਂ ਢਲੇ ਇਨ੍ਹਾਂ ਯੋਧਿਆਂ ਤੇ ਮਹਾਂਰਥੀਆਂ ਨੇ ਹੱਸਦਿਆਂ ਮੌਤ ਨੂੰ ਗੱਲੇ ਲਾ ਕੇ ਨਵੀਂ ਪੀੜ੍ਹੀ ਨੂੰ ਜਾਗਰੂਕ ਕਰਕੇ ਨਵੀਂ ਜ਼ਿੰਦਗੀ ਦਿੱਤੀ ਅਤੇ ਕਾਇਰਤਾ ਤੇਗੁਲਾਮੀ ਦੇ ਮਾਹੌਲ ਵਿੱਚ ਪੈਦਾ ਹੋਏ ਨੌਜਵਾਨਾਂ ਅੰਦਰ ਨਵੀਂ ਸੋਚ ਪੈਦਾ ਕਰਨ 'ਚ ਕਾਮਯਾਬੀ ਹਾਸਲ ਕੀਤੀ ਅਤੇ ਭਾਰਤ 'ਚ ਨਵੇਂ ਸਮਾਜ ਨੂੰ ਸਿਜਰਣ ਲਈ ਅਹਿਮ ਉਪਰਾਲੇ ਕਰਕੇ ਗਰੀਬਾਂ ਦੇ ਹਮਦਰਦ ਹੋਣ ਦਾ ਮਾਣ ਹਾਸਲ ਕੀਤਾ ! ਸ਼ਹੀਦ-ਏ-ਆਜ਼ਮ ਭਗਤ ਸਿੰਘ ਵੱਲੋਂ ਲਾਏ ਨਾਅਰੇ ਸਦਾ ਅਮਰ ਰਹਿਣਗੇ।

—0—

# ਡੇਰਿਆਂ ਦੇ ਉਭਾਰ ਵਿਚ ਸਿਆਸਤ, ਖਪਤਕਾਰੀ ਸਭਿਅਤਾ ਅਤੇ ਵਿਕਾਊ ਮੀਡੀਏ ਦੀ ਭੂਮਿਕਾ

*ਕਰਮਜੀਤ ਕੌਰ ਕਿਸ਼ਾਂਵਲ*
*9779421283*

ਭਾਰਤੀ ਮਨੋਚੇਤਨਾ ਅਜੇ ਵੀ ਪੂਰੀ ਤਰ੍ਹਾਂ ਵਿਗਿਆਨਕ ਸੋਝੀ ਨੂੰ ਨਹੀਂ ਅਪਨਾ ਸਕੀ। ਕੁਦਰਤੀ ਸ਼ਕਤੀਆਂ ਨੂੰ ਇਕ ਰੱਬ ਦਾ ਨਾਂ ਦੇ ਕੇ ਅਖੌਤੀ ਧਰਮ-ਗੁਰੂਆਂ ਨੇ ਇਕ ਅਜਿਹਾ ਸੰਕਲਪ ਘੜ ਲਿਆ ਜੋ ਜਨ ਸਾਧਾਰਨ ਨੂੰ ਡਰਾਉਣ ਲਈ ਵਰਤਿਆ ਜਾਣ ਲੱਗਿਆ। ਪੁੰਨਾਂ-ਪਾਪਾਂ ਦਾ ਲੇਖਾ-ਜੋਖਾ ਕਰਦੀਆਂ ਤਸਵੀਰਾਂ/ਮੂਰਤੀਆਂ ਬਣਾਈਆਂ ਗਈਆਂ ਅਤੇ ਸਾਹਿਤ ਲਿਖਿਆ ਗਿਆ। ਧਰਮ ਜੋ ਕਿ ਇਕ ਜੀਵਨ-ਜਾਚ ਸਿਖਾਉਣ ਵਾਲੀ ਵਿਵਸਥਾ ਸੀ, ਅਖੌਤੀ ਧਰਮ-ਗੁਰੂਆਂ ਨੇ ਉਸਨੂੰ ਆਪਣੀ ਜੀਵਿਕਾ ਕਮਾਉਣ ਲਈ ਸਾਧਨ ਵਜੋਂ ਵਰਤਣ ਹਿੱਤ ਆਵਾਮ ਨੂੰ ਕਰਮਕਾਡਾਂ ਵਿਚ ਗਲਤਾਣ ਕਰ ਦਿੱਤਾ। ਆਮ ਲੋਕ ਡੇਰਿਆਂ ਦੀ ਵਿਵਸਥਾ ਨੂੰ ਹੀ ਧਰਮ( ਜੀਵਨ-ਜਾਚ) ਸਮਝ ਕੇ ਇਸ ਕਰਮਕਾਂਡੀ ਪ੍ਰਬੰਧਨ ਨੂੰ ਆਪਣਾ ਜੀਵਨ ਸੰਵਾਰਨ ਦਾ ਇਕ ਵਸੀਲਾ ਸਮਝਣ ਲੱਗ ਪਏ।

ਧਰਮ ਦੀ ਜਿਹੜੀ ਪਰਿਭਾਸ਼ਾ ਗੁਰਬਾਣੀ, ਸੂਫ਼ੀਵਾਦ, ਭਗਤ-ਬਾਣੀ ਅਤੇ ਬੁੱਧ ਜਿਹੇ ਮਹਾਂਮਾਨਵਾਂ ਦੀ ਘੜੀ ਹੈ , ਉਸ ਕਸੌਟੀ 'ਤੇ ਡੇਰਾਵਾਦੀ ਵਿਵਸਥਾ ਕਿਧਰੇ ਵੀ ਪੂਰੀ ਉਤਰਦੀ ਵਿਖਾਈ ਨਹੀਂ ਦਿੰਦੀ। ਬੁੱਧ ਨੇ ਧਰਮ ਨੂੰ ਅਸ਼ਟਾਮਿਕ ਮਾਰਗ ਨਾਲ ਜੋੜਿਆ ਹੈ, ਜਿਸ ਅਨੁਸਾਰ ਸਮਯਕ ਦ੍ਰਿਸ਼ਟੀ , ਸਤਿਭਾਵ, ਸਮਯਕ ਵਾਚਾ, ਸਤਿ ਵਿਹਾਰ, ਸਮਯਕ ਜੀਵਨ, ਸਮਯਕ ਵਯਸਾਮ, ਸਮਯਕ ਸਮ੍ਰਿਤੀ, ਸਮਯਕ ਸਮਾਧੀ ਅੱਠ ਸੰਕਲਪ ਜੀਵਨ-ਜਾਚ ਸਿਖਾਉਂਦੇ ਹਨ। ਸੰਤ ਕਬੀਰ ਸਾਹਿਬ ਧਰਮ ਦੀ ਵਿਆਖਿਆ ਕਰਦੇ ਹੋਏ ਕਹਿੰਦੇ ਹਨ ਕਿ ਧਰਮ ਉਥੇ ਹੈ ਜਿੱਥੇ ਗਿਆਨ ਦਾ ਦੀਵਾ ਜਗਦਾ ਹੈ। ਜਿੱਥੇ ਝੂਠ ਹੈ ਉਥੇ ਪਾਪ ਦਾ ਹੀ ਪਾਸਾਰਾ ਹੁੰਦਾ ਹੈ:

ਕਬੀਰਾ ਜਹਾ ਗਿਆਨ ਤਹ ਧਰਮੁ ਹੈ, ਜਹਾ ਝੂਠੁ ਤਹ ਪਾਪੁ।

ਜਹਾ ਲੋਭ ਤਹੁ ਕਾਲੁ ਹੈ, ਜਹਾ ਖਿਮਾ ਤਹੁ ਆਪਿ।

ਗੁਰੂ ਨਾਨਕ ਦੇਵ ਜੀ ਨੇ ਅਜਿਹੀ ਵਿਵਸਥਾ ਵਿਚਲੇ ਕੂੜ-ਕਪਟ ਨੂੰ 'ਸਰਮੁ ਧਰਮੁ ਦੁਇ ਛਪਿ ਖਲੋਏ, ਕੂੜ ਫਿਰੇ ਪਰਧਾਨੁ ਵੇ ਲਾਲੋ' ਕਹਿ ਕੇ ਰੱਦਿਆ। ਮਾਇਆ, ਅੰਧ ਵਿਸ਼ਵਾਸ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਬਾਰੇ ਪ੍ਰਵਚਨ ਦੇਣ ਵਾਲੇ ਪਾਖੰਡੀ ਲੋਕ ਖੁਦ ਇਹਨਾਂ ਵਿਚ ਤੋਂ ਰਹਿਤ ਨਹੀਂ ਹੋ ਸਕਦੇ। ਕਿਰਤ ਅਤੇ ਸੱਚ ਤੋਂ ਟੁੱਟੇ ਹੋਏ ਇਹ ਲੋਕ ਕਦੇ ਵੀ ਸੱਚ ਅਚਾਰ ਦੇ ਨੇੜੇ ਨਹੀਂ ਹੋ ਸਕਦੇ।

ਸਮੁੱਚੀ ਡੇਰਾਵਾਦੀ ਵਿਵਸਥਾ ਦਾ ਆਧਾਰ ਕਿਰਤ ਨਹੀਂ ਸਗੋਂ ਕਰਮਕਾਂਡ, ਮਾਇਆ ਅਤੇ ਪਦਾਰਥਵਾਦੀ ਵਰਤਾਰਾ ਹੈ। ਡੇਰਿਆਂ ਦੇ ਪ੍ਰਬੰਧਕ ਖੁਦ ਵਿਲਾਸੀ ਜੀਵਨ ਗੁਜ਼ਾਰਦੇ ਹਨ ਪਰ ਆਪਣੇ ਸ਼ਰਧਾਲੂਆਂ ਤੋਂ ਸੇਵਾ ਦੇ ਨਾਂ ਉੱਤੇ ਆਪਣੇ ਸੁੱਖ ਸਾਧਨਾ ਲਈ ਮਾਇਆ ਜੁਟਾਉਂਦੇ ਹਨ। ਡੇਰਿਆਂ ਦੀ ਅਜਿਹੀ ਵਿਵਸਥਾ ਦੀ ਘਿਨੌਣੀ ਤਸਵੀਰ ਸੰਤ ਕਬੀਰ ਜੀ ਦੇ ਇਹ ਸ਼ਬਦ ਭਲੀਭਾਂਤ ਉਘਾੜਦੇ ਹਨ:

ਗਲੀਂ ਜਿਨਾਂ ਜਪ ਮਾਲੀਆਂ ਲੋਟੇ ਹਥਿ ਨਿਬਗ।।

ਓਇ ਹਰਿ ਕੇ ਸੰਤ ਨਾ ਆਖੀਅਹਿ ਬਨਾਰਸਿ ਕੇ ਠੱਗ।।

ਡੇਰੇ ਵਰਗੀਆਂ ਇਹਨਾਂ ਦੁਕਾਨਾਂ ਦਾ ਪਾਸਾਰਾ ਸਾਡੇ

ਸਮਾਜ ਵਿਚਲੀ ਅਗਿਆਨਤਾ, ਅੰਧ ਵਿਸ਼ਵਾਸ ਅਤੇ ਭੈਯੁਕਤ ਮਨੋਬਿਰਤੀ ਹੈ। ਨਰਕ ਅਤੇ ਸਵਰਗ ਦੇ ਭਵਜਲ ਵਿਚ ਉਲਝੀ ਲੋਕਾਈ ਇਹਨਾਂ ਦੇ ਪ੍ਰਫੁਲਿਤ ਹੋਣ ਦਾ ਕਾਰਨ ਬਣ ਰਹੀ ਹੈ। ਸਭ ਤੋਂ ਵੱਡੀ ਤ੍ਰਾਸਦੀ ਇਹ ਹੈ ਕਿ ਇਸ ਕੋਝੀ ਵਿਵਸਥਾ ਨੂੰ ਸੱਤਾਧਾਰੀ, ਮਾਫੀਆ ਤੇ ਵਿਕਾਊ ਮੀਡੀਆ ਥਾਪੀ ਦੇ ਰਹੇ ਹਨ। ਇਸ ਪਿੱਛੇ ਉਹਨਾਂ ਦੇ ਆਪਣੇ ਹਿੱਤ ਹਨ।

ਡੇਰਾ-ਪ੍ਰਬੰਧਕ, ਸਿਆਸਤ, ਮਾਫੀਆ, ਮੀਡੀਆ ਇਕ ਦੂਜੇ ਨੂੰ ਆਪਣੇ ਹਿੱਤਾਂ ਲਈ ਵਰਤ ਰਹੇ ਹਨ ਅਤੇ ਆਮ ਜਨਤਾ ਇਹਨਾਂ ਦੇ ਹੱਥਾਂ ਦਾ ਖਿਡੌਣਾ ਬਣ ਰਹੀ ਹੈ। ਆਪਣੇ ਅਸਲ ਫਰਜ਼ਾਂ ਤੋਂ ਕੁਤਾਹੀ ਕਰਦੀ ਸਰਕਾਰ ਆਵਾਮ ਨੂੰ ਅਜਿਹੇ ਅੰਧਵਿਸ਼ਵਾਸੀ ਤੇ ਕਰਮਕਾਂਡੀ ਕੰਮਾਂ ਵਿਚ ਗ੍ਰਸਤ ਰੱਖਦੀ ਹੈ ਤਾਂ ਜੋ ਲੋਕ ਆਪਣੇ ਹੱਕਾਂ ਦੀ ਗੱਲ ਨਾ ਕਰਨ। ਜਿੰਨੀ ਹੀ ਜਨਤਾ ਸੋਝੀਹੀਣ ਹੋਵੇਗੀ, ਉਤਨਾ ਹੀ ਸੱਤਾਧਾਰੀ ਲੋਕਾਂ ਦੇ ਹਿੱਤ ਵਿਚ ਹੋਵੇਗਾ। ਅਜਿਹੀ ਸੋਝੀਹੀਣ ਜਨਤਾ ਆਪਣੇ ਵੋਟ ਦੇ ਹੱਕ ਨੂੰ ਵੀ ਸਹੀ ਤਰੀਕੇ ਨਾਲ ਇਸਤੇਮਾਲ ਕਰਨਾ ਨਹੀਂ ਜਾਣਦੀ। ਉਹ ਆਪਣੇ ਹਰ ਫੈਸਲੇ ਲਈ ਇਹਨਾਂ ਸਾਧਾਂ, ਡੇਰਾਂ ਪ੍ਰਬੰਧਕਾਂ ਉਪਰ ਨਿਰਭਰ ਕਰਦੀ ਹੈ। ਸਿਆਸੀ ਲੋਕ ਆਪਣੇ ਵੋਟ ਬੈਂਕ ਖਾਤਿਰ ਇਹਨਾਂ ਡੇਰਾ ਰੂਪੀ ਸੰਸਥਾਵਾਂ ਨੂੰ ਵਧਣ-ਫੁੱਲਣ ਵਿਚ ਸਹਾਇਤਾ ਕਰਦੀ ਹੈ। ਸਿਆਸੀ ਥਾਪਣਾ ਕਾਰਨ ਹੀ ਇਹ ਪਾਖੰਡੀ ਸਾਧ ਕਤਲ, ਬਲਾਤਕਾਰ, ਸੈਕਸ ਸ਼ੋਸ਼ਣ ਅਜਿਹੀਆਂ ਅਨੈਤਿਕ ਘਟਨਾਵਾਂ ਨੂੰ ਅੰਜ਼ਾਮ ਦਿੰਦੇ ਹਨ। ਸੱਤਾਧਾਰੀਆਂ ਅਤੇ ਡੇਰਾਵਾਦੀਆਂ ਦਾ ਅਜਿਹਾ ਨਾਪਾਕ ਗੱਠਜੋੜ ਭਾਰਤੀ ਲੋਕਤੰਤਰ ਦੀਆਂ ਧੱਜੀਆਂ ਉਡਾ ਰਿਹਾ ਹੈ। ਸਾਡੀ ਆਜ਼ਾਦੀ, ਸਾਡੀ ਜਮਹੂਰੀਅਤ ਅਤੇ ਸਾਡਾ ਲੋਕਤੰਤਰ ਸੂਲੀ 'ਤੇ ਟੰਗਿਆ ਦਿਖਾਈ ਦੇ ਰਿਹਾ ਹੈ।

ਵਿਕਾਊ ਮੀਡੀਆ ਸਮੇਂ-ਸਮੇਂ 'ਤੇ ਅਜਿਹੇ ਪਾਖੰਡੀ ਸਾਧਾਂ-ਸੰਤਾਂ ਨੂੰ ਹਾਈਲਾਇਟ ਕਰਕੇ ਸਮਾਜ ਨੂੰ ਸੇਧ ਦੇਣ ਦੀ ਬਜਾਇ ਅਗਿਆਨਤਾ ਅਤੇ ਅੰਧਵਿਸ਼ਵਾਸ ਵੱਲ ਧਕੇਲ ਰਿਹਾ ਹੈ। ਅਣਗਿਣਤ ਚੈਨਲਾਂ ਉੱਪਰ 'ਸੰਤਾਂ' ਦੇ ਪ੍ਰਵਚਨ ਚਲਦੇ ਹਨ ਜੋ ਲੋਕਾਂ ਨੂੰ ਸਵਰਗ-ਨਰਕ ਦੇ ਉਲਝੇਵਿਆਂ ਵਿਚ ਉਲਝਾਈ ਰੱਖਦੇ ਹਨ। ਜਿੰਨੀ ਦੇਰ ਤੱਕ ਮੀਡੀਆ ਆਪਣੇ ਫਰਜ਼ ਦੀ ਸਹੀ ਪਹਿਚਾਣ ਕਰਕੇ ਤਰਕਵਾਦੀ ਅਤੇ ਸੱਚ 'ਤੇ ਆਧਾਰਿਤ ਵਿਚਾਰਾਂ ਨੂੰ ਪ੍ਰਚਾਰਿਤ ਅਤੇ ਪ੍ਰਸਾਰਿਤ ਨਹੀਂ ਕਰਦਾ ਓਨੀ ਦੇਰ ਤੱਕ ਭਾਰਤ ਦੀ ਆਮ ਜਨਤਾ ਇਹਨਾਂ ਪਾਖੰਡੀਆਂ ਦੇ ਸ਼ੋਸ਼ਣ ਦਾ ਸ਼ਿਕਾਰ ਹੁੰਦੀ ਰਹੇਗੀ।

ਜਿਸ ਤਰ੍ਹਾਂ ਪਦਾਰਥਵਾਦੀ ਯੁਗ ਵਿਚ ਇਸਤਰੀ-ਦੇਹ ਦਾ ਇਸਤੇਮਾਲ ਕਰਕੇ ਕੋਆਪਰੇਟ ਜਗਤ ਆਪਣੇ ਵਪਾਰ ਦਾ ਇਜ਼ਾਫਾ ਕਰ ਰਿਹਾ ਹੈ, ਉਸੇ ਤਰ੍ਹਾਂ ਡੇਰਾਵਾਦੀ ਪ੍ਰਬੰਧ ਅਧੀਨ ਵੀ ਸੁੰਦਰ ਇਸਤਰੀਆਂ ਅਤੇ ਭਗਤਣੀਆਂ ਦਾ ਇਸਤੇਮਾਲ ਕਰਕੇ ਸਵਰਗ, ਮੋਕਸ਼ ਤੇ ਆਨੰਦ ਦਾ ਸਮਾਨ ਵੇਚਿਆ ਜਾ ਰਿਹਾ ਹੈ। ਵਿਕਾਊ ਮੀਡੀਏ ਨੇ ਵੀ ਆਪਣੇ ਮੁਨਾਫੇ ਲਈ ਰੰਗ-ਬਿਰੰਗੇ ਬਾਬਿਆਂ ਨੂੰ ਆਪਣਾ ਪਾਖੰਡ ਵੇਚਣ ਲਈ ਥਾਂ ਦਿੱਤੀ ਹੋਈ ਹੈ।

ਇਸ ਪਾਖੰਡੀ ਜਾਲ ਵਿਚ ਫਸ ਕੇ ਭਾਰਤੀ ਆਵਾਮ ਦਾ ਮਨ ਏਨਾ ਨਾਕਾਰਾ ਹੋ ਚੁੱਕਿਆ ਹੈ ਕਿ ਆਮ ਲੋਕਾਈ ਡੇਰਾਵਾਦ ਦੇ ਯਥਾਰਥ ਨੂੰ ਪਛਾਣਨ ਤੋਂ ਅਸਮਰੱਥ ਹੋ ਗਈ ਜਾਪਦੀ ਹੈ। ਇਸੇ ਕਾਰਨ ਅੰਨ੍ਹੀ ਸ਼ਰਧਾ ਵਸ ਲੋਕ ਡੇਰਾ-ਮੁਖੀਆਂ ਦੇ ਬੋਲਾਂ ਨੂੰ 'ਰੱਬੀ ਹੁਕਮ' ਸਮਝ ਕੇ ਆਪਣੀ ਜ਼ਿੰਦਗੀ ਦਾ ਹਰ ਕੰਮ ਉਹਨਾਂ ਦੀ ਇੱਛਾ ਅਨੁਸਾਰ ਕਰਦੇ ਹਨ। ਇਸੇ ਅਗਿਆਨਤਾ ਕਾਰਨ ਹੀ ਲੋਕ ਇਹਨਾਂ ਡੇਰਿਆਂ ਵਿਚ ਜਾ ਕੇ ਸੇਵਾ ਦੇ ਨਾਮ ਉਪਰ ਆਪਣਾ ਸਰੀਰਕ, ਮਾਨਸਿਕ ਅਤੇ ਆਰਥਿਕ ਸ਼ੋਸ਼ਣ ਵੀ ਕਰਵਾਉਂਦੇ ਹਨ। ਗਰੀਬ ਲੋਕ ਇਹ ਪਹਿਚਾਣ ਹੀ ਨਹੀਂ ਪਾ ਰਹੇ ਕਿ 'ਭੰਗੀਦਾਸ' ਜਿਹੇ ਨਾਵਾਂ ਤਹਿਤ ਉਹਨਾਂ ਤੋਂ ਸਿਰਫ ਚੌਥੇ ਦਰਜ਼ੇ ਦੇ ਕੰਮ ਕਰਵਾਏ ਜਾਂਦੇ ਹਨ ਜਦਕਿ ਡੇਰਾ-ਮੁਖੀਆਂ ਦੇ 'ਖਾਸ ਸੇਵਕ' ਇਹਨਾਂ ਡੇਰਿਆਂ ਵਿਚ ਵਿਲਾਸਮਈ ਜੀਵਨ ਜਿਉਂਦੇ ਹਨ। ਰੱਬ ਦੇ ਨਾਮ 'ਤੇ ਧੰਦਾ ਕਰਨ ਵਾਲੇ ਡੇਰਿਆਂ ਵਿਚ ਵੀ ਲੋਕਾਂ ਨਾਲ ਵਿਵਹਾਰ ਜਾਤ ਪਾਤ ਅਨੁਸਾਰ ਹੋ ਰਿਹਾ ਹੈ ਜਿਸਨੂੰ ਆਮ ਲੋਕ ਸਮਝਣ ਤੋਂ

ਅਸਮਰੱਥ ਹਨ।

ਜੇਕਰ ਕਿਧਰੇ ਭਰਮਪਾਊ ਨੀਤੀ ਤਹਿਤ ਇਹਨਾਂ ਡੇਰਾਵਾਦੀਆਂ ਨੇ ਸਕੂਲ, ਕਾਲਜ, ਹਸਪਤਾਲ ਖੋਲ੍ਹੇ ਵੀ ਹਨ ਤਾਂ ਉਹ ਇਹਨਾਂ ਦੇ ਵਪਾਰ ਦਾ ਹੀ ਇਕ ਰੂਪ ਹੈ। ਇਹਨਾਂ ਦੇ ਸਕੂਲਾਂ, ਕਾਲਜਾਂ ਤੇ ਹਸਪਤਾਲਾਂ ਦੀਆਂ ਫੀਸਾਂ ਬਹੁਤ ਜ਼ਿਆਦਾ ਹੁੰਦੀਆਂ ਹਨ ਪਰ ਉਥੇ ਕੰਮ ਕਰਨ ਵਾਲੇ ਕਰਮਚਾਰੀਆਂ ਦਾ ਵੇਤਨ ਨਾ-ਮਾਤਰ ਹੁੰਦਾ ਹੈ ਜੋ ਕਿ ਧਰਮ ਦੇ ਨਾਮ ਉੱਤੇ ਸ਼ੋਸ਼ਣ ਹੈ। ਬਹੁਤੇ ਲੋਕ ਤਾਂ ਉਥੇ ਸ਼ਰਧਾ ਵਜੋਂ ਬਿਨਾਂ ਵੇਤਨ ਵੀ ਕੰਮ ਕਰਦੇ ਹਨ। ਹੋਰ ਤਾਂ ਹੋਰ , ਇਹਨਾਂ ਡੇਰਿਆਂ ਦੇ ਅਜਿਹੇ ਵਪਾਰ ਨੂੰ ਖੜਾ ਕਰਨ ਲਈ 'ਦਾਨ' ਦੇ ਰੂਪ ਵਿਚ ਪੈਸਾ ਅਤੇ ਜ਼ਮੀਨ ਵੀ ਲੋਕਾਂ ਕੋਲੋਂ ਹੀ ਵਸੂਲੀ ਜਾਂਦੀ ਹੈ। ਉਤਪਾਦਨ ਕਰਨ ਵਿਚ ਇਹਨਾਂ ਦਾ ਨਾਮਾਤਰ ਖਰਚ ਆਉਂਦਾ ਹੈ ਪਰ ਸ਼ਰਧਾ ਦੇ ਨਾਮ 'ਤੇ ਹੀ ਸ਼ਰਧਾਲੂ ਇਹਨਾਂ ਦੇ ਬਣਾਏ ਪ੍ਰੋਡਕਟਾਂ ਨੂੰ ਉੱਚੇ ਮੁੱਲ 'ਤੇ ਵੀ ਖਰੀਦਣ ਲਈ ਤਤਪਰ ਰਹਿੰਦੇ ਹਨ। ਇਹ 'ਮਹਾਂਪੁਰਖ' ਕਾਰਪੋਰੇਟ ਜਗਤ ਦਾ ਹਿੱਸਾ ਬਣ ਚੁੱਕੇ ਡੇਰੇ, ਸ਼ਾਪਿੰਗ ਕੰਪਲੈਕਸ, ਡੇਅਰੀ ਉਦਯੋਗ, ਅਯੁਰਵੈਦਿਕ ਦਵਾਈਆਂ ਆਦਿ ਉਦਯੋਗਾਂ ਨੂੰ ਆਪਣੇ ਮੁਨਾਫੇ ਲਈ ਚਲਾ ਰਹੇ ਹਨ ਅਤੇ ਮਸੂਮ ਜਨਤਾ ਕੋਲੋਂ ਹੀ ਧਰਮ ਦੇ ਨਾਮ ਉੱਤੇ ਪੈਸਾ ਵਸੂਲ ਕੇ ਅਤੇ ਮੁਫਤ ਕੰਮ ਕਰਵਾ ਕੇ ਆਪ ਵਿਲਾਸਮਈ ਜੀਵਨ ਜਿਊਂ ਰਹੇ ਹਨ।

ਬਾਬਾ ਸਾਹਿਬ ਅੰਬੇਦਕਰ 'ਜਾਤ-ਪਾਤ ਦਾ ਬੀਜਨਾਸ਼' ਪੁਸਤਕ ਵਿਚ ਡੇਰਾਵਾਦ ਬਾਰੇ ਲਿਖਦੇ ਹਨ ਕਿ ਇਹਨਾਂ ਸੰਤਾਂ ਨੇ ਕਦੇ ਜਾਤ-ਪਾਤ ਤੇ ਛੂਤ-ਛਾਤ ਵਿਰੁੱਧ ਮੁਹਿੰਮ ਨਹੀਂ ਚਲਾਈ। ਇਨਸਾਨੀ ਜ਼ਿੰਦਗੀ ਦੇ ਇਸ ਪੱਖ ਨਾਲ ਉਹਨਾਂ ਨੂੰ ਕੋਈ ਮਤਲਬ ਨਹੀਂ। ਬਾਬਾ ਸਾਹਿਬ ਅਨੁਸਾਰ ਉਹਨਾਂ ਨੂੰ ਕੇਵਲ ਇਨਸਾਨ ਅਤੇ ਪਰਮਾਤਮਾ ਵਿਚਲੇ ਸੰਬੰਧਾਂ ਦਾ ਫਿਕਰ ਹੈ। ਸਾਰੇ ਮਨੁੱਖਾਂ ਦੀ ਬਰਾਬਰੀ ਵਾਲੀ ਸਿੱਖਿਆ ਉਹਨਾਂ ਦੀ ਵਿਵਹਾਰਕ ਸਿੱਖਿਆ ਦਾ ਹਿੱਸਾ ਨਹੀਂ ਬਣਦੀ। ਬਾਬਾ ਸਾਹਿਬ ਦੇ ਵਿਚਾਰਾਂ ਤੋਂ ਪ੍ਰਤੱਖ ਹੈ ਕਿ ਡੇਰਾਵਾਦੀ ਵਿਵਸਥਾ ਸਮਾਜਿਕ ਸਮੱਸਿਆਵਾਂ ਦੇ ਹੱਲ ਲਈ ਕਿਧਰੇ ਵੀ ਯਤਨਸ਼ੀਲ ਵਿਖਾਈ ਨਹੀਂ ਦਿੰਦੀ ਸਗੋਂ ਇਸਦਾ ਮਨੋਰਥ ਤਾਂ ਜਾਹਲੀ ਰੂਹਾਨੀ ਆਨੰਦ ਦਾ ਪ੍ਰਚਾਰ ਕਰਕੇ ਆਪਣੀ ਦੁਕਾਨਦਾਰੀ ਨੂੰ ਪ੍ਰਫੁੱਲਿਤ ਕਰਨਾ ਹੈ।

ਮਾਰਕਸ ਨੇ ਵੀ ਮਨੁੱਖ ਨੂੰ ਅਜਿਹੇ ਅਡੰਬਰ ਤੋਂ ਮੁਕਤ ਹੋ ਕੇ ਵਿਗਿਆਨਕ ਚੇਤਨਾ ਅਪਨਾਉਣ ਦੀ ਪ੍ਰੇਰਣਾ ਦਿੱਤੀ ਹੈ। ਉਹ ਆਪਣੀ ਅਹਿਮ ਪੁਸਤਕ 'ਜਰਮਨ ਵਿਚਾਰਧਾਰਾ' ਵਿਚ ਆਖਦਾ ਹੈ, ਹੁਣ ਤੱਕ ਮਨੁੱਖ ਆਪਣੇ ਬਾਰੇ, ਉਹ ਕੀ ਹਨ ਤੇ ਕੀ ਹੋਣੇ ਚਾਹੀਦੇ ਹਨ, ਬਾਰੇ ਹਮੇਸ਼ਾ ਗਲਤ ਵਿਚਾਰ ਰੱਖਦੇ ਰਹੇ ਹਨ। ਉਹ ਆਪਣੇ ਸਾਰੇ ਰਿਸ਼ਤੇ, ਰੱਬ ਤੇ ਆਮ ਮਨੁੱਖਾਂ ਬਾਰੇ ਬਣੇ ਆਪਣੇ ਵਿਚਾਰਾਂ ਅਨੁਸਾਰ ਤਹਿ ਕਰਦੇ ਹਨ। ਉਹ ਜਿਹੜੇ ਸਿਰਜਕ ਹਨ, ਆਪਣੀ ਹੀ ਸਿਰਜਣਾ ਅੱਗੇ ਮੱਥੇ ਰਗੜਦੇ ਹਨ।

ਸੋ ਸਪਸ਼ਟ ਹੈ ਕਿ ਡੇਰਾਵਾਦੀ ਪਰੰਪਰਾ ਦਾ ਮਨੁੱਖ ਦੀ ਭਲਾਈ ਨਾਲ ਕੋਈ ਵਾਸਤਾ ਨਹੀਂ, ਇਹ ਤਾਂ ਭਾਰਤੀ ਲੋਕਾਂ ਦੀ ਅੰਧਵਿਸ਼ਵਾਸੀ ਮਾਨਸਿਕਤਾ, ਖਪਤਕਾਰੀ ਸਭਿਅਤਾ ਅਤੇ ਹਾਕਮ ਜਮਾਤ ਦੀਆਂ ਬਦਨੀਤੀਆਂ ਦੀ ਉਪਜ ਹੈ। ਲੋੜ ਹੈ ਸਿੱਖਿਆ ਦੇ ਉੱਚੇ ਮਿਆਰ ਦੀ, ਜਾਗ੍ਰਿਤੀ ਲਹਿਰ ਦੀ, ਜੋ ਆਮ ਲੋਕਾਂ ਦੀ ਅਗਿਆਨਤਾ ਨੂੰ ਦੂਰ ਕਰ ਸਕੇ ਅਤੇ ਇਕ ਸੁਚੱਜੇ ਸਮਾਜ ਦੀ ਸਿਰਜਣਾ ਵਿਚ ਸਹਾਈ ਹੋ ਸਕੇ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਮੋੜਵੇਂ ਸਵਾਲ ਨੇ ਇੰਜ ਮੂੰਹ ਮੋੜਿਆ!

*ਤਰਲੋਚਨ ਸਿੰਘ 'ਦੁਪਾਲਪੁਰ'*
001-408-915-1268

ਜਿਉਂ ਹੀ ਬੀਤੇ 29 ਨਵੰਬਰ ਵਾਲੇ ਦਿਨ ਦੁਪਹਿਰੋਂ ਬਾਅਦ ਤੇਜਾ ਸਿੰਘ ਸਮੁੰਦਰੀ ਹਾਲ ਵਿੱਚੋਂ ਇਹ ਖ਼ਬਰ ਬਾਹਰ ਨਿਕਲੀ ਕਿ ਬਾਦਲ ਦਲ ਨੇ ਆਪਣਾ ਉਮੀਦਵਾਰ ਪ੍ਰਧਾਨ 'ਬਣਾ' ਲਿਆ ਹੈ, ਤਾਂ ਮੈਨੂੰ ਬਾਦਲ ਦਲ ਨਾਲ ਸੰਬੰਧਤ ਇੱਕ ਮਿੱਤਰ ਨੇ ਉਸ ਮੌਕੇ ਪਈਆਂ ਵੋਟਾਂ ਦੇ ਅੰਕੜੇ ਭੇਜਦਿਆਂ ਮਖੌਲ ਕੀਤਾ ਕਿ ਤੁਹਾਡੇ ਪੰਥਕ ਫ਼ਰੰਟ ਨੂੰ ਸਿਰਫ਼ ਪੰਦਰਾਂ ਵੋਟਾਂ ਹੀ ਪਈਆਂ, ਜਦੋਂ ਕਿ ਜੇਤੂ ਰਹੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ 154 ਵੋਟ ਮਿਲੇ ਹਨ। ਕਿਉਂਕਿ ਮੈਂ ਬਤੌਰ ਪੱਤਰਕਾਰ ਅਮਰੀਕਾ ਵਿਚਲੀਆਂ ਕੁਝ ਨਾਮੀ-ਗਰਾਮੀ ਧਾਰਮਿਕ ਜਥੇਬੰਦੀਆਂ ਵੱਲੋਂ ਪੰਥਕ ਫ਼ਰੰਟ ਦੀ ਹਮਾਇਤ ਵਿੱਚ ਕੁਝ ਬਿਆਨ ਅਖ਼ਬਾਰਾਂ ਨੂੰ ਭੇਜਦਾ ਰਿਹਾ ਸਾਂ, ਇਸ ਕਰ ਕੇ ਬਾਦਲ ਦਲੀਏ ਮਿੱਤਰ ਨੇ ਵਟਸ-ਐਪ ਰਾਹੀਂ ਭੇਜੇ ਮਖੌਲੀਆ ਸੁਨੇਹੇ ਵਿੱਚ 'ਤੁਹਾਡੇ ਫ਼ਰੰਟ' ਸ਼ਬਦ ਨੂੰ ਜ਼ਰਾ ਗੂੜਾ ਕਰ ਕੇ ਲਿਖਿਆ ਹੋਇਆ ਸੀ।

ਬੀਤੀਆਂ ਵਿਧਾਨ ਸਭਾ ਚੋਣਾਂ ਮੌਕੇ ਸਮੁੱਚੇ ਪੰਜਾਬ ਦੇ ਵੋਟਰਾਂ ਵੱਲੋਂ ਬੁਰੀ ਤਰਾਂ ਨਕਾਰੀ ਗਈ ਬਾਦਲ-ਸ਼ਾਹੀ ਨੂੰ ਪੰਥ ਦੇ ਧਾਰਮਿਕ ਕੇਂਦਰ ਉੱਤੇ ਮੁੜ ਕਾਬਜ਼ ਕਰਾਉਣ ਲਈ ਨਿੱਤਰੇ 154 ਸ਼੍ਰੋਮਣੀ ਕਮੇਟੀ ਮੈਂਬਰਾਂ ਉੱਤੇ ਚੜੇ ਗੁੱਸੇ ਨੂੰ ਵਿੱਚੇ-ਵਿੱਚ ਪੀਂਦਿਆਂ ਮੈਂ ਲਿਖਤੀ ਟਿੱਚਰ ਕਰਨ ਵਾਲੇ ਉਸ ਮਿੱਤਰ ਨੂੰ ਫੋਨ ਲਾ ਲਿਆ। ਮੇਰੀਆਂ ਕੁਝ ਇੱਕ ਦਲੀਲਾਂ ਨਾਲ ਤਾਂ ਉਹ ਸਹਿਮਤ ਨਾ ਹੋਇਆ, ਪਰ ਮੇਰੇ ਮੂੰਹੋਂ ਇੱਕ ਇਤਿਹਾਸਕ ਨੁਕਤੇ ਨੂੰ ਸੁਣ ਕੇ ਉਹ ਠਠੰਬਰ ਜਿਹਾ ਗਿਆ। ਮੈਨੂੰ ਦਿਲੀ ਪ੍ਰਸੰਨਤਾ ਹੋਈ, ਜਦੋਂ ਉਹ ਢੈਲਾ ਜਿਹਾ ਹੋ ਕੇ ਇੰਜ ਕਹਿਣ ਲੱਗਾ ਕਿ ਵੀਰਿਆ, ਇਹ ਗੱਲ ਤੇਰੀ ਬਿਲਕੁਲ ਦਰੁੱਸਤ ਹੈ। ਜੇ ਉਦੋਂ ਅਜਿਹਾ ਹੁੰਦਾ ਤਾਂ ਯਕੀਨਨ ਅੱਜ ਵਾਂਗ ਹੀ ਹੱਕ-ਸੱਚ ਨੂੰ ਨਮੋਸ਼ੀ ਝੱਲਣੀ ਪੈਣੀ ਸੀ।

ਸ਼ਾਇਦ ਸੱਤਵੇਂ ਅਸਮਾਨ 'ਤੇ ਚੜਿਆ ਹੋਇਆ ਉਸ ਦੇ 'ਜੇਤੂ ਹੰਕਾਰ' ਦਾ ਪਾਰਾ ਕੁਝ ਥੱਲੇ ਆ ਗਿਆ ਹੋਵੇਗਾ, ਕਿਉਂਕਿ ਉਸ ਨੇ 'ਸਿਆਣਾ' ਬਣਦਿਆਂ ਮੈਨੂੰ ਸੁਝਾਅ ਦਿੱਤਾ, ਅਖੇ; ਇਸ ਨੁਕਤੇ ਨੂੰ ਅਖ਼ਬਾਰੀ ਲਿਖਤ ਵਿੱਚ ਲਿਆਉ। ਲਉ ਉਸੇ ਦੀ ਸਿਫ਼ਾਰਸ਼ ਅਨੁਸਾਰ ਕੁਝ ਸਤਰਾਂ ਲਿਖ ਰਿਹਾ ਹਾਂ।

ਪੰਦਰ ਵੀਂ ਸਦੀ ਵਿੱਚ ਪਾਕਿਸਤਾਨ ਦੇ ਇੱਕ ਸੈਦਪੁਰ ਨਾਂਅ ਦੇ ਪਿੰਡ (ਹੁਣ ਏਲਨਾਬਾਦ) ਵਿਖੇ ਵਾਪਰੇ ਇੱਕ ਇਤਿਹਾਸਕ ਵਾਕਿਆ ਤੋਂ ਆਪਾਂ ਸਾਰੇ ਜਾਣੂ ਹਾਂ ਕਿ ਉਸ ਪਿੰਡ ਦੇ ਬਹੁਤ ਅਮੀਰ ਮਲਿਕ ਭਾਗੋ ਨਾਂਅ ਦੇ ਇੱਕ ਰਈਸ ਨੇ ਬ੍ਰਹਮ ਭੋਜ ਕੀਤਾ, ਜਿਸ ਵਿੱਚ ਛੱਤੀ ਪ੍ਰਕਾਰ ਦੇ ਵੰਨ-ਸੁਵੰਨੇ ਪਕਵਾਨ ਛਕਾਏ ਜਾ ਰਹੇ ਸਨ। ਉੱਥੇ ਬੇ-ਬਹਾ ਭੀੜ ਕੁੱਖਾਂ ਕੱਢ-ਕੱਢ ਕੇ ਮਲਿਕ ਭਾਗੋ ਦੀ ਜੈ-ਜੈਕਾਰ ਕਰਦੀ ਜਾ ਰਹੀ ਸੀ। ਆਪਾਂ ਪੜ ਦੇ-ਸੁਣਦੇ ਆ ਰਹੇ ਹਾਂ ਕਿ ਸਵਾਦੀ ਪਕਵਾਨਾਂ ਵਾਲੇ ਉਸ ਬ੍ਰਹਮ ਭੋਜ ਨੂੰ ਠੁਕਰਾ ਕੇ ਗੁਰੂ ਨਾਨਕ ਸਾਹਿਬ ਇੱਕ ਗ਼ਰੀਬ ਕਿਰਤੀ ਭਾਈ ਲਾਲੋ ਦੇ ਘਰੇ ਭੁੰਜੇ ਆਸਣ ਲਾ ਕੇ ਕੋਧਰੇ ਦੀ ਰੁੱਖੀ-ਸੁੱਖੀ ਦਾ ਆਨੰਦ ਮਾਣ ਰਹੇ ਸਨ। ਅਸੀਂ ਇਹ ਵੀ ਜਾਣਦੇ ਹਾਂ ਕਿ ਆਪਣਾ ਸੱਦਾ ਅਪ੍ਰਵਾਨ ਕਰਨ 'ਤੇ ਕ੍ਰੋਧੀ ਹੋਏ ਮਲਿਕ ਭਾਗੋ ਨੂੰ ਗੁਰੂ ਸਾਹਿਬ ਨੇ ਗਿਆਨ ਚਰਚਾ ਦੇ ਤੀਰ ਚਲਾ ਕੇ ਦਰਸਾ ਦਿੱਤਾ ਸੀ ਕਿ ਲੋਕਾਈ ਦੀ ਰੱਤ ਚੂਸ ਕੇ ਬਣੇ ਅਮੀਰਾਂ ਦੀ ਰੋਟੀ ਵਿੱਚ ਲਹੂ ਹੁੰਦਾ ਹੈ, ਪਰ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਕਿਰਤੀਆਂ ਦੀ ਰੋਟੀ ਦੁੱਧ ਦੀ ਨਿਆਈਂ ਪਾਕ-ਪਵਿੱਤਰ ਹੁੰਦੀ ਹੈ।

ਸੰਕੋਚਵੇਂ ਰੂਪ ਵਿੱਚ ਇਹ ਸਾਖੀ ਸੁਣਾਉਣ ਤੋਂ ਬਾਅਦ

*ਬਾਕੀ ਸਫਾ 42 'ਤੇ*

# ਅੰਨ੍ਹੀ ਤੇ ਸੁਜਾਖੀ ਸ਼ਰਧਾ ਵਿੱਚ ਫਰਕ

*ਅਵਤਾਰ ਸਿੰਘ ਮਿਸ਼ਨਰੀ*
*(5104325827)*

ਸ਼ਰਧਾ ਸੰਸਕ੍ਰਿਤ ਦਾ ਸ਼ਬਦ ਤੇ ਇਸ ਦੇ ਪ੍ਰਕਰਣ ਅਨੁਸਾਰ ਵੱਖ ਵੱਖ ਅਰਥ ਇਹ ਹਨ। ਸ਼ਰਧਾ-ਯਕੀਨ, ਭਰੋਸਾ, ਵਿਸ਼ਵਾਸ਼, ਨਿਸ਼ਚਾ, ਮੁਰਾਦ, ਪ੍ਰੀਤ ਆਦਿਕ। ਸ਼ਰਧਾ ਵੀ ਦੋ ਪ੍ਰਕਾਰ ਦੀ ਹੈ ਗਿਆਨਵਾਨ ਸੱਚੀ ਅਤੇ ਅੰਧਵਿਸ਼ਵਾਸੀ ਝੂਠੀ ਸ਼ਰਧਾ। ਸੱਚੀ ਸ਼ਰਧਾ ਰੱਬ ਦੀ ਕੁਦਰਤ ਰਾਹੀਂ ਰੱਬ ਨਾਲ ਪਿਆਰ ਅਤੇ ਝੂਠੀ ਸ਼ਰਧਾ ਅੰਧਵਿਸ਼ਵਾਸ਼ ਪੈਦਾ ਕਰਦੀ ਹੈ। ਰੱਬ ਜਾਂ ਕਿਸੇ ਨਾਲ ਵੀ ਸੰਪੂਰਨ ਸਮਰਪਣ ਅਤੇ ਵਫਾਦਾਰੀ ਸੱਚੀ ਸ਼ਰਧਾ ਕਹੀ ਜਾ ਸਕਦੀ ਹੈ। ਮਨ ਵਿੱਚ ਅਸਲੀ ਉਤਸ਼ਾਹ, ਲਗਨ, ਤੜਪ, ਪਵਿਤ੍ਰਤਾ ਅਤੇ ਅਰਦਾਸ ਇਸ ਦੀਆਂ ਪ੍ਰਪੱਕ ਨਿਸ਼ਾਨੀਆਂ ਹਨ। ਸਿੱਖ ਮੱਤ ਵਿੱਚੋ ਸਿੱਖ ਕੇਵਲ ਇੱਕ ਅਕਾਲ ਪੁਰਖ ਕਰਤੇ 'ਤੇ ਹੀ ਸ਼ਰਧਾ ਰੱਖਦਾ ਹੈ। ਦੂਜੇ ਨੰਬਰ ਤੇ ਰੱਬੀ ਭਗਤਾਂ, ਸਿੱਖ ਗੁਰੂ ਸਹਿਬਾਨਾਂ ਅਤੇ ਬਾਕੀ ਬਾਣੀਕਾਰਾਂ ਤੇ ਸਿਧਾਂਤਕ ਤੌਰ ਤੇ ਸਿੱਖ ਦੀ ਅਟੱਲ ਸ਼ਰਧਾ ਹੁੰਦੀ ਹੈ। ਸ਼ਰਧਾ ਰੱਬੀ ਰੰਗ ਵਿੱਚ ਰੱਬੀ ਗੀਤ ਗਾਉਣ, ਉਸ ਦੇ ਨਿਰਮਲ ਭਉ ਵਿੱਚ ਰਹਿਣ ਅਤੇ ਹੁਕਮ ਰਜ਼ਾਈ ਚੱਲਣ ਦੀ ਆਸਤਾ ਪੈਦਾ ਕਰਦੀ ਹੈ। ਭਾਈ ਕਾਹਨ ਸਿੰਘ ਨਾਭਾ ਗੁਰਮਤਿ ਮਾਰਤੰਡ ਵਿੱਚ ਲਿਖਦੇ ਹਨ ਕਿ ਸ਼ਰਧਾਵਾਨ ਦੇ ਮਨ ਵਿੱਚ ਹੀ ਗੁਰ ਉਪਦੇਸ਼ ਦਾ ਦ੍ਰਿੜ ਨਿਵਾਸ, ਜਿਸ ਤੋਂ ਆਤਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਪਰ ਇਸ ਗੱਲ ਦਾ ਪੂਰਾ ਵਿਸ਼ਵਾਸ਼ ਹੋਣਾ ਚਾਹੀਏ ਕਿ ਇਹ ਸੱਚਾ ਵਿਸ਼ਵਾਸ਼ ਜਾਂ ਮਿਥਿਆ (ਝੂਠਾ) ਹੈ। ਉਹ ਲਿਖਦੇ ਹਨ ਕਿ ਰੇਤ ਨੂੰ ਖੰਡ, ਸੂਰਜ ਦੀਆਂ ਕਿਰਨਾਂ ਨਾਲ ਚਮਕਦੇ ਮਾਰੂਥਲ ਨੂੰ ਜਲ, ਕਿਸੇ ਮੰਤ੍ਰ ਜੰਤ੍ਰ ਤੋਂ ਰੋਗ ਦੀ ਨਵਿਰਤੀ ਅਤੇ ਸੰਤਾਨ ਦੀ ਪ੍ਰਾਪਤੀ ਦਾ ਨਿਸਚਾ ਮਿਥਿਆ ਵਿਸ਼ਵਾਸ਼ (ਸ਼ਰਧਾ) ਹਨ ਜਿਨ੍ਹਾਂ ਤੋਂ ਕਲੇਸ਼ ਅਤੇ ਪਛਤਾਵੇ ਤੋਂ ਛੁੱਟ ਹੋਰ ਕੋਈ ਫਲ ਨਹੀ। ਅਸਾਡੇ ਬਹੁਤੇ ਭਾਈ ਮਿਥਿਆ ਵਿਸ਼ਵਾਸ਼ (ਸ਼ਰਧਾ) ਕਰਕੇ ਧੰਨ ਸੰਪਦਾ, ਸਰੀਰਕ ਸੁੱਖ ਅਤੇ ਪ੍ਰਮਾਰਥ ਖੋ ਬੈਠਦੇ ਹਨ। ਇਸ ਦੇ ਉਲਟ ਅਸਲ ਖੰਡ ਵਿੱਚ ਖੰਡ ਦਾ ਵਿਸ਼ਵਾਸ਼, ਖੂਹ, ਨਦੀ, ਚਸ਼ਮੇ ਤੇ ਸਰੋਵਰ ਤੋਂ ਪਿਆਸ ਬੁਝਣ ਦਾ ਵਿਸ਼ਵਾਸ਼, ਔਖਧ (ਦਵਾਈ) ਤੋਂ ਰੋਗ ਦੂਰ ਹੋਣ ਦਾ ਅਤੇ ਬੁੱਧਿ ਵਿਦਿਆ ਬਲ ਨਾਲ ਧੰਨ ਪ੍ਰਾਪਤੀ ਦਾ ਵਿਸ਼ਵਾਸ਼ ਆਦਿਕ ਸੱਚੇ ਵਿਸ਼ਵਾਸ਼ ਕਹੇ ਜਾ ਸਕਦੇ ਹਨ। ਐਸਾ ਹੀ ਅਸਲੀ ਸਤਿਗੁਰੂ ਅਤੇ ਨਕਲੀ ਪਾਖੰਡੀ ਗੁਰੂ ਵਿੱਚ ਵਿਸ਼ਵਾਸ਼ ਦਾ ਨਫਾ ਤੇ ਨੁਕਸਾਨ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਸ਼ਰਧਾ-ਸੱਚੇ ਗੁਰੂ ਵਿੱਚ ਸ਼ਰਧਾ ਵਾਲੇ ਨੂੰ ਹੀ ਰੱਬ ਚੇਤੇ ਆਉਂਦਾ ਹੈ-ਜਾ ਕੈ ਮਨਿ ਗੁਰ ਕੀ ਪਰਤੀਤ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥(੨੮੩) ਗਿਆਨੀ ਸ਼ਰਧਾ ਨਾਲ ਹੀ ਮਨ ਵਿੱਚ ਤੱਤ ਗਿਆਨ ਪ੍ਰਗਟ ਹੁੰਦਾ ਹੈ-ਜਾ ਕੈ ਰਿਦੈ ਬਿਸਵਾਸੁ ਪ੍ਰਭੁ ਆਇਆ॥ ਤਤੁ ਗਿਆਨੁ ਮਨਿ ਪ੍ਰਟਾਇਆ॥ (੨੮੬) ਜਿਸ ਦਾ ਸੱਚੇ ਗੁਰੂ ਤੇ ਵਿਸ਼ਵਾਸ਼ ਤੇ ਭਉ ਨਹੀਂ ਅਤੇ ਸ਼ਬਦ ਭਾਵ ਤੱਤ ਗਿਆਨ ਨਾਲ ਪਿਆਰ ਨਹੀ, ਉਹ ਆਤਮ ਸੁੱਖ ਪ੍ਰਾਪਤ ਨਹੀਂ ਕਰ ਸਕਦਾ ਭਾਵੇਂ ਸੌ ਵਾਰ ਗੁਰੂ ਕੋਲ ਆਵੇ ਜਾਵੇ-ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥ ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥(੫੯੧) ਜਿਨ੍ਹਾਂ ਦੇ ਮਨ ਚ ਸੱਚਾ ਵਿਸ਼ਵਾਸ਼ ਹੁੰਦਾ ਹੇ ਉਹ ਆਪਣੇ ਮਾਲਕ ਦੀ ਸ਼ੋਭਾ ਦੇਖ ਕੇ ਸਦਾ ਅਨੰਦ ਪ੍ਰਸੰਨ ਰਹਿੰਦੇ ਹਨ-ਜਿਨ ਕੈ ਮਨਿ ਸਾਚਾ ਬਿਸ਼ਵਾਸੁ॥ਪੇਖਿ ਪੇਖਿ ਸੁਆਮੀ ਕੀ ਸੋਭਾ ਆਨੰਦ ਸਦਾ ਉਲਾਸੁ॥ (੬੭੭) ਕੋਈ ਕਿਨਾ ਵੀ ਧਨੀ ਜਾਂ ਸ਼ੇਖ ਕਿਉਂ ਨਾ ਹੋਵੇ ਰੱਬੀ

ਵਿਸ਼ਵਾਸ਼ ਤੋਂ ਬਿਨਾ ਉਸਦਾ ਮਨ ਸ਼ਾਤ ਨਹੀਂ ਹੋ ਸਕਦਾ ਅਤੇ ਪ੍ਰਭੂ ਨੂੰ ਛੱਡ ਜੋ ਕਿਸੇ ਹੋਰ ਪਾਖੰਡੀ ਸੰਤ ਕੋਲੋਂ ਮੰਗਦਾ ਹੈ ਉਸ ਦੇ ਮੂੰਹ 'ਤੇ ਬੇ ਪ੍ਰਤੀਤੀ ਦੀ ਕਾਲਖ ਹੀ ਲਗਦੀ ਹੈ- ਕਹਤ ਸੁਨਤ ਕਿਛੁ ਸਾਤਿ ਨ ਉਪਜਤ ਬਿਨ ਬਿਸਾਸੁ ਕਿਆ ਸੇਖਾਂ।। ਪ੍ਰਭੂ ਤਿਆਗਿ ਆਨ ਜੋ ਚਾਹਤ ਤਾ ਕੈ ਮੁਖਿ ਲਾਗੈ ਕਾਲੇਖਾ।। (੧੨੨੧)

ਅਸਲੀ ਸਿੱਖ ਸਚਾਈ ਦਾ ਉਪਾਸ਼ਕ ਅਤੇ ਯਥਾਰਥ ਵਿਸ਼ਵਾਸ਼ੀ ਨਾ ਕਿ ਅੰਧਵਿਸ਼ਵਾਸ਼ੀ ਹੁੰਦਾ ਹੈ। ਅੰਨ੍ਹੀ ਸ਼ਰਧਾ ਡੋਬਦੀ ਤੇ ਸੁਜਾਖੀ ਸ਼ਰਧਾ ਬੇੜੇ ਪਾਰ ਕਰਦੀ ਹੈ। ਜੇ ਕੋਈ ਇਹ ਅੰਨ੍ਹੀ ਸ਼ਰਧਾ ਰੱਖੇ ਕਿ ਮੈਂ ਪੱਥਰ ਦੀ ਬੇੜੀ ਨਾਲ ਪਾਰ ਹੋ ਜਾਵਾਂਗਾ ਉਹ ਆਪ ਤਾਂ ਡੁੱਬੇਗਾ ਨਾਲ ਸਾਥੀਆਂ ਨੂੰ ਵੀ ਡੋਬ ਲਵੇਗਾ-ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ।।੪।। (੪੨ ) ਜੇ ਕੋਈ ਅੰਨ੍ਹੀ ਸ਼ਰਧਾ ਨਾਲ ਜ਼ਹਿਰ ਖਾ ਲਵੇ ਤਾਂ ਮਰੇਗਾ ਹੀ-ਮਹੁਰਾ ਹੋਵੈ ਹਥਿ ਮਰੀਐ ਚਖੀਐ।। (੧੪੨) ਜੇ ਕੋਈ ਅੰਨ੍ਹੀ ਸ਼ਰਧਾ ਨਾਲ ਅੱਗ ਵਿੱਚ ਬੈਠੇ ਤਾਂ ਸੜੇਗਾ ਹੀ, ਜੇ ਕੋਈ ਕਿਸੇ ਸਾਧ ਦੇ ਕਹੇ ਤੇ ਡੂੰਘੇ ਪਾਣੀ ਤੇ ਤੁਰੇ ਤਾਂ ਡੁੱਬੇਗਾ ਹੀ। ਜੇ ਕੋਈ ਆਪ ਖਾਣਾ ਖਾਵੇ ਨਾ ਤੇ ਸ਼ਰਧਾ ਨਾਲ ਕਹੇ ਕਿ ਦੂਜੇ ਦਾ ਖਾਧਾ ਮੇਰੇ ਪੇਟ ਵਿੱਚ ਆ ਜਾਵੇਗਾ ਇਹ ਝੂਠੀ ਤੇ ਅੰਨ੍ਹੀ ਸ਼ਰਧਾ ਹੈ। ਕਿਸੇ ਦਾ ਪੀਤਾ ਪਾਣੀ ਦੂਜੇ ਦੀ ਪਿਆਸ ਨਹੀਂ ਮੇਟ ਸਕਦਾ। ਜੇ ਕੋਈ ਰੱਬੀ ਭਗਤਾਂ ਅਤੇ ਸਿੱਖ ਗੁਰੂਆਂ ਨੂੰ ਅੰਨ੍ਹੀ ਸ਼ਰਧਾ ਜਾਂ ਜਨਮ ਸਾਖੀਆਂ ਦੇ ਅਧਾਰ ਤੇ ਅਕਾਸ਼ ਵਿੱਚ ਉਡਾਵੇ ਤੇ ਕਹੈ ਐਸਾ ਵੀ ਹੋ ਸਕਦਾ ਹੈ ਤਾਂ ਉਹ ਆਪ ਉਸ ਸਾਖੀ ਤੇ ਵਿਸ਼ਵਾਸ਼ ਕਰਕੇ ਇੱਕ ਦੇਸ਼ ਤੋਂ ਦੂਜੇ ਦੇਸ਼ ਬਿਨਾ ਜ਼ਹਾਜ਼ ਤੋਂ ਉੱਡ ਕੇ ਨਹੀਂ ਜਾ ਸਕਦਾ। ਜੇ ਕੋਈ ਅੰਨ੍ਹੀ ਸ਼ਰਧਾ ਨਾਲ ਕਹੇ ਕਿ ਸ਼ਬਦ ਗੁਰੂ ਗੁਰੂ ਗ੍ਰੰਥ ਸਾਹਿਬ ਵੀ ਸਾਡੇ ਵਾਂਗ ਖਾਂਦੇ, ਪੀਦੇ, ਸੌਂਦੇ ਤੇ ਬਾਕੀ ਕਿਰਿਆ ਕਰਮ ਕਰਦੇ ਹਨ ਤਾਂ ਉਹ ਮੂਰਖ ਅਗਿਆਨੀ ਹੀ ਹੈ। ਜਰਾ ਸੋਚੋ ਜੋ ਖਾਂਦਾ ਹੈ ਉਹ ਬਾਥਰੂਮ ਭਾਵ ਟੱਟੀ ਪਿਸ਼ਾਪ ਵੀ ਜਾਂਦਾ ਹੈ ਜਦ ਕਿ ਸ਼ਬਦ ਗੁਰੂ ਐਸਾ ਕੁਛ ਨਹੀਂ ਕਰਦੇ। ਜੇ ਕੋਈ ਅੰਨ੍ਹੀ ਸ਼ਰਧਾ ਚ ਕਹੇ ਕਿ ਸਰੋਵਰਾਂ ਜਾਂ ਧਰਮ ਅਸਥਾਨਾਂ ਦਾ ਪਾਣੀ ਸਾਰੇ ਸਰੀਰਕ ਰੋਗ ਦੂਰ ਕਰ ਦਿੰਦਾ ਹੈ ਤਾਂ ਇਹ ਉਸ ਦੀ ਅੰਨ੍ਹੀ ਸ਼ਰਧਾ ਹੈ ਕਿਉਂਕਿ ਕੇ ਭੁੱਖ, ਪਿਆਸ ਖਾਣ, ਪੀਣ ਨਾਲ ਮਿਟਦੀ ਹੈ ਤਾਂ ਸਰੀਰ ਦੇ ਰੋਗ ਵੀ ਦਵਾਈ ਖਾਣ ਤੇ ਪਰਹੇਜ ਰੱਖਣ ਨਾਲ ਹੀ ਮਿਟਦੇ ਹਨ। ਇਸੇ ਲਈ ਗੁਰੂ ਸਾਹਿਬਾਨਾਂ ਨੇ ਧਰਮ ਅਸਥਾਨਾਂ ਦੇ ਨਾਲ ਦਵਾਖਾਨੇ ਵੀ ਖੁਲ੍ਹਵਾਏ ਸਨ। ਅੱਜ ਵੀ ਗੁਰੂ ਰਾਮਦਾਸ ਹਸਪਤਾਲ ਅੰਮ੍ਰਿਤਸਰ ਵਿਖੇ ਚੱਲ ਰਿਹਾ ਹੈ। ਬਾਕੀ ਦਵਾਈ ਨਾਲ ਜੇ ਕਰਤਾਰ ਅੱਗੇ ਦਵਾ ਵੀ ਕੀਤੀ ਜਾਵੇ ਤਾਂ ਐਸੀ ਸ਼ਰਧਾ ਨਾਲ ਰੋਗ ਦੂਰ ਹੋਣ ਚ ਫਾਇਦਾ ਹੁੰਦਾ ਹੈ। ਜੇ ਕਿਸੇ ਦੁਰਘਟਨਾ ਜਾਂ ਕਾਰਨ ਵੱਸ ਸਰੀਰ ਦੇ ਅੰਗ ਕੱਟੇ ਜਾਣ ਤਾਂ ਉਹ ਅਪ੍ਰੇਸ਼ਨ ਕਰਕੇ ਹੀ ਜੋੜੇ ਜਾ ਸਕਦੇ ਹਨ ਨਾ ਕਿ ਅੰਨ੍ਹੀ ਸ਼ਰਧਾਂ ਨਾਲ ਕਿਸੇ ਸ਼ਬਦ ਦਾ ਜਾਪ ਕਰਕੇ।

ਵੱਡਾ ਫਰਕ-ਅੰਨ੍ਹੀ ਸ਼ਰਧਾ ਸਾਨੂੰ ਸੱਚ ਜਾਂ ਯਥਾਰਥ ਨਾਲੋਂ ਤੋੜਦੀ ਤੇ ਅਸਲੀ ਸੁਜਾਖੀ ਸ਼ਰਧਾ ਉਸ ਨਾਲ ਜੋੜਦੀ ਹੈ। ਅੰਨ੍ਹੀ ਸ਼ਰਧਾ ਕਰਕੇ ਗੁਰੂ ਗ੍ਰੰਥ ਦੇ ਬਰਾਬਰ ਬਚਿਤ੍ਰ ਨਾਟਕ ਦਾ ਪ੍ਰਕਾਸ਼, ਅੰਨ੍ਹੀ ਸ਼ਰਧਾ ਕਰਕੇ, ਨਿਤਨੇਮ ਤੇ ਅੰਮ੍ਰਿਤ ਦੀਆਂ ਬਾਣੀਆਂ ਵਿੱਚ ਬਚਿਤ੍ਰ ਨਾਟਕ ਦੀਆਂ ਰਚਨਾਵਾਂ ਪੜ੍ਹਨਾਂ, ਅੰਨ੍ਹੀ ਸ਼ਰਧਾ ਕਰਕੇ ਹੀ ਸੱਚੇ ਸਤਿਗੁਰੂ ਦੇ ਸਿੱਖ ਅੱਜ ਦੇਹਧਾਰੀ ਸਾਧਾਂ ਸੰਤਾਂ ਦੀ ਗੁਰੂ ਨਾਲੋਂ ਵੱਧ ਮੰਨਦੇ ਹਨ। ਅੰਨ੍ਹੀ ਸ਼ਰਧਾ ਕਰਕੇ ਹੀ ਗੁਰੂ ਦੇ ਪੰਥ ਵਿੱਚ ਅਨੇਕਾਂ ਅਖੌਤੀ ਸਾਧ ਸੰਤ ਤੇ ਡੇਰੇਦਾਰ ਪੈਦਾ ਹੋ ਗਏ ਹਨ। ਅੰਨ੍ਹੀ ਸ਼ਰਧਾ ਕਰਕੇ ਹੀ ਬਹੁਤੇ ਸਿੱਖਾਂ ਨੇ ਆਪ ਗੁਰਬਾਣੀ ਪੜ੍ਹਨੀ, ਵਿਚਾਰਨੀ ਛੱਡ ਦਿੱਤੀ ਤੇ ਕੀਤੇ ਕਰਾਏ ਪਾਠਾਂ ਤੇ ਸ਼ਰਧਾ ਰੱਖ ਲਈ ਹੈ। ਭਾਈ! ਸੱਚ, ਯਥਾਰਥ ਅਤੇ ਤਰਕ ਅਧਾਰਤ ਸ਼ਰਧਾ ਹੀ ਬੇੜੇ ਪਾਰ ਕਰਦੀ ਅਤੇ ਸੁਖੀ ਜੀਵਨ ਜੀਵਨ ਦੀ ਸਿਖਿਆ ਦਿੰਦੀ ਹੈ-ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ।। ਹੋਇ ਸੁਜਾਖਾ ਨਾਨਕਾ ਸੋ ਕਿਉਂ ਉਝੜਿ ਪਾਇ।। (੯੫੪) ਇਸ ਲਈ-ਗੁਣ ਨਾਨਕੁ ਬੋਲੈ ਭਲੀ ਬਾਣਿ।। ਤੁਮ ਹੋਹੁ ਸੁਜਾਖੇ ਲੇਹੁ ਪਛਾਣਿ।। (੧੧੯ )

—0—

# ਨਸ਼ਿਆਂ ਨੇ ਪੀ ਲੈ ਗੱਭਰੂ ਪੰਜਾਬ ਦੇ

*ਪ੍ਰੋ: ਹਮਦਰਦਵੀਰ ਨੌਸ਼ਹਿਰਵੀ*
*94638-08697*

ਪੰਜਾਬ ਦੀਆਂ ਦੋਹੇਂ ਮੁੱਖ ਪਾਰਟੀਆਂ ਇਕ ਦੂਜੀ ਉਤੇ ਦੂਸ਼ਨਬਾਜ਼ੀ ਕਰ ਰਹੀਆਂ ਹਨ। ਪੰਜਾਬ ਦੇ 70% ਨੌਜਵਾਨ ਨਸ਼ਿਆਂ ਦੀ ਜਕੜ ਵਿੱਚ ਫਸ ਚੁੱਕੇ ਹਨ। ਪੰਜਾਬ ਵਿੱਚ ਨਸ਼ਿਆਂ ਦੇ ਹੜ੍ਹ ਨੂੰ ਰੋਕਣਾ ਕੇਂਦਰ ਦੀ ਜ਼ਿੰਮੇਵਾਰੀ ਹੈ। ਕੇਂਦਰ ਪੰਜਾਬ ਨਾਲ ਹਰ ਖੇਤਰ ਵਿੱਚ ਵਿਤਕਰਾ ਕਰ ਰਿਹਾ ਹੈ। ਨਸ਼ਿਆਂ ਦੇ ਖੇਤਰ ਵਿੱਚ ਵੀ ਨਸ਼ੇੜੀਆਂ ਦੀ ਗਿਣਤੀ ਵੱਧ ਰਹੀ ਹੈ ਤਾਂ ਕੇਂਦਰ ਜ਼ਿੰਮੇਵਾਰ ਹੈ। ਐਸੀ ਬਿਆਨਬਾਜ਼ੀ, ਇੱਕ ਦੂਜੇ ਉੱਤੇ ਦੂਸ਼ਣਬਾਜ਼ੀ ਦੀ ਥਾਂ, ਪੰਜਾਬ ਹਤਾਇਸ਼ੀ ਧਿਰਾਂ ਮਿਲ ਕੇ ਵਿਚਾਰਨ ਕਿ ਨਸ਼ਿਆਂ ਦੀ 'ਮਹਾਂਮਾਰੀ' ਦੇ ਅੱਥਰੇ ਘੋੜੇ ਨੂੰ ਕਿਵੇਂ ਲਗਾਮ ਦਿੱਤੀ ਜਾ ਸਕੇ। ਪੰਜਾਬ ਤੇ ਕੇਂਦਰ ਨੂੰ, ਨਸ਼ਿਆਂ ਦੇ ਇਕ ਹੜ੍ਹ ਨੂੰ ਰੋਕਣ ਲਈ, ਸਾਂਝੇ ਉਪਰਾਲੇ ਕਰਨੇ ਚਾਹੀਦੇ ਹਨ।

ਸਰਕਾਰ ਦੀ ਆਮਦਨੀ ਦਾ ਮੁੱਖ ਸਾਧਨ ਸ਼ਰਾਬ ਦੇ ਠੇਕਿਆਂ ਤੋਂ ਹੋ ਰਹੀ ਕਰੋੜਾਂ ਰੁਪਇਆਂ ਦੀ ਆਮਦਨੀ ਤੋਂ ਹੈ। ਏਸੇ ਕਰਕੇ ਪੰਜਾਬ ਸਰਕਾਰ ਵਲੋਂ ਲਗਾਤਾਰ ਸ਼ਰਾਬ ਦੇ ਠੇਕਿਆਂ ਦੀ ਗਿਣਤੀ ਵਧਾਈ ਜਾ ਰਹੀ ਹੈ। 2006 ਵਿੱਚ ਪੰਜਾਬ ਵਿੱਚ ਸ਼ਰਾਬ ਦੇ ਠੇਕਿਆਂ ਦੀ ਗਿਣਤੀ 4912 ਸੀ। ਜੋ ਵਧ ਕੇ 2012 ਵਿੱਚ 12,188 ਹੋ ਗਈ। ਜਿਹੜੀ ਪੰਚਾਇਤ ਮਤਾ ਪਾਸ ਕਰਕੇ ਕਹਿੰਦੀ ਸੀ ਕਿ ਸਾਡੇ ਪਿੰਡ ਵਿੱਚ ਠੇਕਾ ਨਾ ਖੋਹਲਿਆ ਜਾਵੇ, ਪੰਜਾਬ ਸਰਕਾਰ ਧੱਕੇ ਨਾਲ, ਪੁਲਿਸ ਦੀ ਸਹਾਇਤਾ ਨਾਲ ਉਥੇ ਹੀ ਸ਼ਰਾਬ ਦਾ ਠੇਕਾ ਖੋਹਲਦੀ ਹੈ। ਐਸਾ ਨਹੀਂ ਹੋਣਾ ਚਾਹੀਦਾ। ਇਕ ਰੀਪੋਰਟ ਅਨੁਸਾਰ ਪੰਜਾਬ ਦੇ ਪਿੰਡਾਂ ਵਿੱਚ 76.47% ਲੋਕ ਰੋਜ਼ ਸ਼ਰਾਬ ਪੀਣ ਦੇ ਆਦੀ ਹਨ।

ਪੰਜਾਬ ਸਰਕਾਰ ਨੇ, ਪੰਜਾਬ ਹਾਈਕੋਰਟ ਵਿੱਚ ਹਲਫਨਾਮਾ ਦਾਖਲ ਕਰਕੇ ਆਪ ਮੰਨਿਆ ਸੀ, ਪੰਜਾਬ ਵਿੱਚ 70% ਨੌਜਵਾਨ ਨਸ਼ਿਆਂ ਦੀ ਜਿਲ੍ਹਣ ਵਿੱਚ ਫਸ ਚੁੱਕੇ ਸਨ। ਜਸਟਿਸ ਪਰਮਜੀਤ ਸਿੰਘ ਦੀ ਅਦਾਲਤ ਵਿੱਚ ਪੰਜਾਬ ਸਰਕਾਰ ਨੇ 2009 ਵਿੱਚ ਹਲਫੀਆ ਬਿਆਨ ਦਾਖਲ ਕਰਵਾਇਆ ਸੀ ਕਿ ਪੰਜਾਬ ਵਿੱਚ 75% ਨੌਜਵਾਨ ਨਸ਼ਿਆਂ ਦੀ ਬਿਮਾਰੀ ਦੇ ਮਰੀਜ਼ ਹਨ।

ਪੰਜਾਬ ਵਿੱਚ 2005 ਤੋਂ 2011 ਦੇ ਛੇ ਸਾਲਾਂ ਵਿੱਚ ਪ੍ਰਤੀ ਜੀਅ 2.5 ਲੀਟਰ ਤੋਂ ਵਧਕੇ 4.9 ਲੀਟਰ ਸ਼ਰਾਬ ਦੀ ਵਰਤੋਂ ਹੋ ਗਈ ਸੀ। ਹਰ ਸਾਲ ਇੱਕ ਪੰਜਾਬੀ ਵਿਅਕਤੀ 4.9 ਹਜ਼ਾਰ ਲੀਟਰ ਸ਼ਰਾਬ ਪੀ ਜਾਂਦਾ ਹੈ।

ਨਸ਼ਿਆਂ ਦੀ ਸੂਚੀ ਬਹੁਤ ਲੰਮੀ ਹੈ। ਕੁਝ ਸਸਤੇ ਤੇ ਸੌਖਿਆਂ ਪਹੁੰਚ ਵਿੱਚ ਆਉਣ ਵਾਲੇ ਨਸ਼ੇ, ਸਾਧਾਰਨ ਲੋਕਾਂ ਨੂੰ ਨਿਗਲਦੇ ਹਨ। ਮਹਿੰਗੇ ਨਸ਼ੇ ਅਮੀਰਜ਼ਾਦਿਆਂ, ਮੰਤਰੀਆਂ, ਚੇਅਰਮੈਨਾਂ, ਅਫਸਰਾਂ ਦੇ ਵਿਹਲੜ, ਵਿਗੜੇ ਕਾਕਿਆਂ ਦੀ ਅਯਾਸ਼ੀ, ਖਰੂਦ ਤੇ ਹਊਮੈ ਨੂੰ ਪੱਠੇ ਪਾਉਂਦੇ ਹਨ।

ਕੋਰੈਕਸ, ਫੈਂਸੀ, ਲੋਮੋਟਿਲ, ਪਾਰਵਨ ਸਮਾਸ, ਪ੍ਰੋਕਸੀਵਨ, ਡੈਕਸੋਵਨ, ਮਿੱਠੀ ਸਿਗਰਟ, ਸਿਗਰਟ-ਬੀੜੀ, ਜ਼ਰਦਾ, ਗੁਟਖਾ, ਚੁਟਕੀ, ਮਾਊਥ ਫਰੈਸ਼ਨਰ, ਮਾਰਫੀਨ, ਨੌਰਫੀਨ ਦੇ ਟੀਕੇ, ਲੋਮੋਟਿਨ ਦੀਆਂ ਗੋਲੀਆਂ, ਭੰਗ ਦੇ ਪਕੌੜੇ, ਭੰਗ, ਪੋਸਤ, ਡੋਡੇ, ਨੰਬਰੀ ਜ਼ਰਦਾ, ਪੈਟਰੋਲ ਸੁੰਘਣਾ, ਬੂਟਾਂ ਦੀਆਂ ਮੈਲੀਆਂ ਜੁਰਾਬਾਂ ਸੁੰਘਣਾ, ਥਿੰਨਰ ਰੁਮਾਲ ਨਾਲ ਲਗਾ ਕੇ ਸੁੰਘਣਾ, ਛਿਪਕਲੀ ਦੀ ਪੂਛ ਕਟ ਕੇ ਸਾੜ ਕੇ ਖਾਣਾ, ਕਾਲੇ ਕੀੜਿਆਂ ਨੂੰ ਲੱਡੂਆਂ ਨਾਲ ਖਾਣਾ, ਝੋਨੇ ਨੂੰ ਸਪਰੇਅ ਕਰਨ ਵਾਲੀ ਮਚੈਟੀ ਵਿੱਚ ਪਾਣੀ ਪਾ ਕੇ ਪੀਣਾ, ਡਿਸਪਰੀਨ ਦੀਆਂ ਗੋਲੀਆਂ ਲਿਮਕਾ ਵਿੱਚ ਪਾ ਕੇ ਪੀਣਾ,

ਬਰੈਡ ਉਤੇ ਆਇਓਡੈਕਸ ਲਾ ਕੇ ਖਾਣਾ, ਟੀ.ਡੀ. ਨੈਸਕ, ਨਾਰਫਿਨ, ਫੋਰਟਵਿਨ ਅਤੇ ਪਸ਼ੂਆਂ ਨੂੰ ਲਾਉਣ ਵਾਲੇ ਟੀਕੇ ਵਰਤਣੇ, ਅਫੀਮ, ਭੁੱਕੀ, ਗਾਂਜਾ, ਚਰਸ, ਸਮੈਕ, ਕੋਕੀਨ, ਬਰਾਊਨ ਸ਼ੂਗਰ, ਹਸ਼ੀਸ਼, ਐਸ.ਐਲ.ਡੀ., ਪਾਨ ਮਸਾਲੇ, ਅੰਗਰੇਜ਼ੀ ਸ਼ਰਾਬ, ਰੂੜੀ ਮਾਰਕਾ ਸ਼ਰਾਬ, ਕੀੜੇ ਮਾਰ ਦਵਾਈਆਂ ਵਾਲੇ ਠੰਡੇ ਕੋਲਡ ਡਰਿੰਕਸ, ਨਿਹੰਗ ਸਿੰਘਾਂ ਦਾ ਸੁੱਖਾ/ਸੁਖਨਿਧਾਨ, ਲਾਰਵਿਨ, ਏਵਲ-75 ਦੇ ਟੀਕੇ। ਕੋਡ ਨਾਮ ਵੀ ਹਨ-ਫੈਂਸੀ ਡਰਿਲ ਨੂੰ ਪੈਪਸੀ, ਕੋਰੈਕਸ ਨੂੰ ਕੋਕ, ਪਰੋਕਸੀਵਨ ਕੈਪਸੂਲ ਨੂੰ ਬਦਾਮ ਕਿਹਾ ਜਾਂਦਾ ਹੈ। ਪਿੰਡ ਵਿੱਚ ਜਦੋਂ ਭੁੱਕੀ ਦੀ ਗੱਡੀ ਆਉਂਦੀ ਹੈ ਤਾਂ ਕਿਹਾ ਜਾਂਦਾ ਹੈ ਜਹਾਜ਼ ਆ ਗਿਆ। ਧਰਮ ਜਦੋਂ ਅਤਿ ਕਠੋਰ ਫਿਰਕੂ ਤੇ ਘਿਨਾਉਣਾ ਜਨੂੰਨੀ ਬਣ ਜਾਵੇ ਤਾਂ ਉਹ ਵੀ ਨਸ਼ਾ ਹੈ-ਜ਼ਹਿਰੀਲੇ ਜਨੂੰਨ ਦਾ ਨਸ਼ਾ। ਕਾਰਲ ਮਾਰਕਸ ਨੇ ਠੀਕ ਕਿਹਾ ਹੈ-ਧਰਮ (ਫਿਰਕੂ ਜਨੂੰਨ) ਜਨ ਸਮੂਹ ਲਈ ਅਫੀਮ ਦੇ ਨਸ਼ੇ ਵਾਂਗ ਹੈ। ਜਿਵੇਂ ਕਿਰਦਾਰ ਤੇ ਬੋਲਾਂ ਸਮੇਤ ਹਰ ਚੀਜ਼ ਵਿੱਚ ਮਿਲਾਵਟ ਹੈ। ਯੂਰੀਆ ਤੇ ਸ਼ੈਂਪੂ ਮਿਲਿਆ ਬਣਾਵਟੀ ਸਾਈਂਥੈਟਿਕ ਦੁੱਧ ਆਮ ਵਿਕਦਾ ਹੈ-ਅਸਲੀ ਦੇ ਭਾਅ। ਸੰਸਾਰ ਭਰ ਵਿੱਚ ਸਭ ਤੋਂ ਵੱਧ ਨਕਲੀ ਦਵਾਈਆਂ ਭਾਰਤ ਵਿੱਚ ਬਣਦੀਆਂ ਤੇ ਵਿਕਦੀਆਂ ਹਨ-ਕਰੀਬ 7,000 ਕਰੋੜ ਰੁਪਏ ਦਾ ਸਾਲਾਨਾ ਨਕਲੀ ਦਵਾਈਆਂ ਦਾ ਵਪਾਰ ਹੈ। ਨਸ਼ਿਆਂ ਵਿੱਚ ਮਿਲਾਵਟ ਹੋਣਾ ਕੋਈ ਅਨੋਖੀ ਗੱਲ ਨਹੀਂ। ਬਠਿੰਡਾ ਦੇ ਪੱਤਰਕਾਰ ਚਰਨਜੀਤ ਭੁੱਲਰ ਦੀ ਰਿਪੋਰਟ ਅਨੁਸਾਰ ਪਿੰਡ ਛੰਨਾ ਗੁਲਾਬ ਸਿੰਘ ਵਾਲਾ ਦਾ ਹਕੀਮ ਗੁਰਦੇਵ ਸਿੰਘ ਪਰਿਵਾਰ, ਪਿਛਲੇ ਤਿੰਨ ਦਹਾਕਿਆਂ ਤੋਂ, ਅਧਰੰਗ ਦੇ ਇਲਾਜ ਲਈ ਅਨਪੜ੍ਹ ਮਰੀਜ਼ਾਂ ਨੂੰ ਡੰਗਰਾਂ ਵਾਲੇ ਟੀਕੇ ਲਗਾ ਲਗਾ ਕੇ, ਸੈਂਕੜੇ ਮਰੀਜ਼ਾਂ ਦੇ ਗੁਰਦੇ ਖਰਾਬ ਕਰ ਚੁੱਕਾ ਹੈ। ਪਰਿਵਾਰ ਆਪ ਕਰੋੜਪਤੀ ਬਣ ਚੁੱਕਾ ਹੈ।

ਸ਼ਰਾਬ, ਪੰਜਾਬ ਵਿੱਚ ਸਭ ਤੋਂ ਵੱਧ ਵਰਤਿਆ ਜਾਣ ਵਾਲਾ ਨਸ਼ਾ ਹੈ। ਖੇਤਰ ਤੇ ਵੱਸੋਂ ਦੇ ਅਨੁਪਾਤ ਅਨੁਸਾਰ, ਸ਼ਰਾਬ ਦੀ ਖਪਤ, ਭਾਰਤ ਵਿੱਚ ਹੀ ਨਹੀਂ, ਸੰਸਾਰ ਭਰ ਵਿਚੋਂ ਸਭ ਤੋਂ ਵੱਧ ਪੰਜਾਬ ਵਿੱਚ ਹੁੰਦੀ ਹੈ। ਪੰਜਾਬ ਵਿੱਚ ਸ਼ਰਾਬ ਦੀਆਂ ਫੈਕਟਰੀਆਂ ਪੰਦਰਾਂ ਹਨ। ਪੰਜਾਬ ਸਰਕਾਰ ਇਨ੍ਹਾਂ ਸ਼ਰਾਬ ਫੈਕਟਰੀਆਂ ਨੂੰ 500 ਕਰੋੜ ਰੁਪਏ ਸਹਾਇਤਾ ਦਿੰਦੀ ਹੈ। ਮੰਤਰੀਆਂ, ਸੰਸਦੀ ਸਕੱਤਰਾਂ, ਸਕੱਤਰਾਂ, ਚੇਅਰਮੈਨਾਂ ਤੇ ਅਫਸਰਾਂ ਦੀਆਂ ਧਾੜਾਂ ਖਜ਼ਾਨਾ ਖਾਲੀ ਕਰਨ ਉੱਤੇ ਲੱਗੀਆਂ ਹੋਈਆਂ ਹਨ। ਸ਼ਰਾਬ ਦੀ ਵੱਧ ਤੋਂ ਵੱਧ ਵਿਕਰੀ ਨਾਲ ਖਾਲੀ ਖਜ਼ਾਨਾ ਭਰਨ ਦਾ ਯਤਨ ਹੈ। ਅੱਠ ਹਜ਼ਾਰ ਨਵੇ ਸ਼ਰਾਬ ਦੇ ਠੇਕੇ ਖੋਲ੍ਹੇ ਗਏ ਹਨ। ਪੰਜਾਬ ਵਿੱਚ ਸ਼ਰਾਬ ਪੀਣ ਵਾਲਿਆਂ ਦੀ ਗਿਣਤੀ ਵਿੱਚ ਹਰ ਸਾਲ 20-22% ਵਾਧਾ ਹੋ ਰਿਹਾ ਹੈ। ਇਕ ਰਿਪੋਰਟ ਅਨੁਸਾਰ, ਪੰਜਾਬ ਵਿੱਚ 30 ਕਰੋੜ ਬੋਤਲਾਂ, ਸਲਾਨਾ ਖਪਤ ਹੁੰਦੀਆਂ ਹਨ। ਪੰਜਾਬ ਦੇ ਬਹੁਤੇ ਪਿੰਡਾਂ ਵਿੱਚ ਲੋਕ ਸ਼ਰਾਬ ਆਪ ਕੱਢਦੇ, ਪੀਂਦੇ ਤੇ ਵੇਚਦੇ ਹਨ। ਸਾਲ 2001 ਦੀ ਰੀਪੋਰਟ ਅਨੁਸਾਰ ਪੰਜਾਬ ਵਿੱਚ ਸਾਲ ਵਿੱਚ, 12 ਕਰੋੜ ਰੁਪਏ ਦੀ ਵਿਦੇਸ਼ੀ ਸ਼ਰਾਬ, ਚਾਰ ਕਰੋੜ ਰੁਪਏ ਦੀ ਭਾਰਤੀ ਵਿਸਕੀ, ਦੋ ਕਰੋੜ ਬੋਤਲਾਂ ਬੀਅਰ ਦੀਆਂ ਵਿਕੀਆਂ ਸਨ। 2003 ਵਿੱਚ 19 ਕਰੋੜ ਬੋਤਲਾਂ ਸ਼ਰਾਬ ਦੀਆਂ ਪੰਜਾਬ ਵਿੱਚ ਖਪਤ ਹੋਈਆਂ ਸਨ। ਰੀਪੋਰਟਾਂ ਅਨੁਸਾਰ ਉਜੈਨ ਵਿਖੇ ਕਾਲ ਭੈਰਵੀ ਮੰਦਰ ਵਿੱਚ ਦੇਵੀ ਨੂੰ ਸ਼ਰਾਬ ਭੇਂਟ ਕੀਤੀ ਜਾਂਦੀ ਹੈ। ਪੁਜਾਰੀ ਬੋਤਲ ਦਾ ਡੱਟ ਖੋਲ੍ਹ ਕੇ ਕਾਲ ਭੈਰਵੀ ਦੇ ਬੁੱਲ੍ਹਾਂ ਨਾਲ ਲਾਉਂਦਾ ਹੈ। ਹੇਠਾਂ ਚਾਂਦੀ ਦਾ ਕਟੋਰਾ ਹੁੰਦਾ ਹੈ। ਸ਼ਰਾਬ ਕਟੋਰੇ ਵਿੱਚ ਜਮਾਂ ਹੁੰਦੀ ਜਾਂਦੀ ਹੈ। ਫੇਰ ਇਹ ਸ਼ਰਾਬ ਭਗਤਾਂ ਨੂੰ ਪ੍ਰਸ਼ਾਦ ਵਜੋਂ ਦਿੱਤੀ ਜਾਂਦੀ ਹੈ। ਅੰਮ੍ਰਿਤਸਰ ਦੀ ਮਜੀਠਾ ਰੋਡ ਉੱਤੇ ਪਿੰਡ ਭੋਮਾ ਰੋਡੇਸ਼ਾਹ ਦਾ ਮਜ਼ਾਰ ਹੈ-ਸ਼ਰਾਬ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਸ਼ਰਾਬ ਦਾ ਪ੍ਰਸ਼ਾਦ ਮਿਲਦਾ ਹੈ। ਸਾਲਾਨਾ ਵੱਡਾ ਮੇਲਾ ਲੱਗਦਾ ਹੈ-ਢਾਡੀ, ਰਾਗੀ, ਕਵੀਸ਼ਰੀ ਕਵੀ ਭਾਗ ਲੈਂਦੇ ਹਨ। ਵੱਧ ਪੀ ਕੇ ਕਾਫੀ ਲੋਕ ਮਰਦੇ ਵੀ ਹਨ। ਪੱਟੀ ਨੇੜੇ ਪਿੰਡ ਮਹਿਮੂਦਪੁਰ ਰੋਡੇਸ਼ਾਹ ਦੀ ਕਬਰ ਉੱਤੇ ਸ਼ਰਾਬ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਸ਼ਰਾਬ ਪ੍ਰਸ਼ਾਦ ਵਜੋਂ ਵਰਤਾਈ ਜਾਂਦੀ ਹੈ। ਕਾਲਾ ਸੰਘਿਆਂ ਵਿਖੇ ਗੁਰਦੁਆਰਾ ਬਾਬਾ ਕਾਹਨਦਾਸ ਵਿਖੇ, ਮੁਰਾਦਾਂ ਪੂਰੀਆਂ ਹੋਣ ਉੱਤੇ ਸ਼ਰਾਬ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ। ਸ਼ਰਾਬੀਆਂ ਦੇ ਪੱਕੇ ਠੇਕੇ ਉਥੇ ਲੱਗੇ ਰਹਿੰਦੇ ਹਨ। ਕਲਕੱਤਾ ਦੇ ਕਾਲੀ ਮਾਤਾ ਮੰਦਰ ਵਿਖੇ ਦੇਵੀ ਨੂੰ ਕੁਕੜਾਂ, ਬਕਰਿਆਂ

ਦੀ ਬਲੀ ਚੜ੍ਹਾਈ ਜਾਂਦੀ ਹੈ। ਮੀਟ ਦਾ ਪ੍ਰਸ਼ਾਦ ਲੋਕਾਂ ਨੂੰ ਮਿਲਦਾ ਹੈ। ਪਟਿਆਲਾ ਸ਼ਹਿਰ ਸਥਿਤ ਕਾਲੀ ਦੇ ਵੀ ਮੰਦਰ ਸਾਹਮਣੇ ਦੇਵੀ ਦੀ ਭੇਟਾਂ ਲਈ ਦਾਰੂ ਦੀਆਂ ਬੋਤਲਾਂ ਫੜੀ, ਲੇਲੇ ਕੁੱਛੜ ਚੁੱਕੀ, ਘੱਟੋ ਘੱਟ ਦੋ ਮੀਲ ਦੀ ਮਨੁੱਖੀ ਦੇਹਾਂ ਦੀ ਲਾਈਨ ਤੁਸੀਂ ਵੇਖ ਸਕਦੇ ਹੋ (ਅਜੀਤ ਫੋਟੋ 16 ਅਪ੍ਰੈਲ 1997) ਦੇਵੀ ਨੂੰ ਸ਼ਰਾਬ ਤੇ ਮੀਟ ਭੇਂਟ ਕੀਤੇ ਜਾ ਰਹੇ ਹਨ। ਮਿਥਿਹਾਸ ਦੱਸਦਾ ਹੈ ਕਿ ਦੀ ਦੇਵਤੇ ਸੋਮ ਰਸ ਪੀਆ ਕਰਦੇ ਸਨ। ਦਾਰੂ ਨੂੰ ਤੇਰਵਾਂ ਰਤਨ ਵੀ ਕਿਹਾ ਗਿਆ ਹੈ।

ਤਰੁਣ ਤੇਜਪਾਲ ਨੇ ਆਪਣੀ ਫਰਜ਼ੀ ਵੈਸਟ ਐਂਡ ਕੰਪਨੀ ਵੱਲੋਂ, ਤਹਿਲਕਾ ਡਾਟ ਕਾਮ ਗੁਪਤ ਅਪਰੇਸ਼ਨ ਵਿੱਚ ਦਿਖਾਇਆ ਸੀ ਕਿ ਮੇਜਰ ਜਰਨਲ ਦੀ ਉੱਚੀ ਪਦਵੀ ਉੱਤੇ ਤਾਇਨਾਤ ਮਨਜੀਤ ਸਿੰਘ ਆਹਲੂਵਾਲੀਆ, ਫੌਜਾਂ ਦੇ ਭੇਦ ਦੱਸਣ ਲਈ ਬਲਿਊ ਲੇਬਲ ਵਿਸਕੀ ਦੀ ਬੋਤਲ ਦੀ ਮੰਗ ਕਰ ਰਿਹਾ ਸੀ। ਫੌਜਾਂ ਦੇ ਭੇਦ ਦੱਸਣ ਲਈ ਹਥਿਆਰਾਂ ਦੇ ਸੌਦਿਆਂ ਵਿੱਚ ਰਿਸ਼ਵਤ ਲੈਂਦੇ ਦਿਖਾਏ ਗਏ ਕਿਸੇ ਸਿਆਸਤਦਾਨ ਨੂੰ ਤਾਂ ਨਹੀਂ-ਪਰ ਆਹਲੂਵਾਲੀਆ ਸਣੇ, ਸਟਿੰਗ ਕੈਮਰੇ ਵਿੱਚ ਕੈਦ ਫੌਜੀ ਅਫਸਰਾਂ ਨੂੰ ਬਹੁਤ ਸਖਤ ਸਜ਼ਾ ਦਿੱਤੀ ਗਈ। ਨੌਕਰੀ ਤੋਂ ਖਾਰਜ ਤੇ ਜੇਲ ਦੀ ਸਜ਼ਾ। ਪਰ ਦਾਗੀ ਸਿਆਸਤਦਾਨ ਆਜ਼ਾਦ ਫਿਰਦੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਬਲਬੀਰ ਸਿੰਘ ਪੰਨੂ ਦੀ, ਕਮੇਟੀ ਦੀ ਟਾਟਾ ਸੂਮੋ ਗੱਡੀ, ਬਰੇਲੀ ਨੇੜੇ, ਹਾਦਸੇ ਦਾ ਸ਼ਿਕਾਰ ਹੋ ਗਈ। ਬਲਬੀਰ ਸਿੰਘ ਪੰਨੂ ਦੀ ਮੌਤ ਹੋ ਗਈ। ਸ਼੍ਰੋਮਣੀ ਕਮੇਟੀ ਦੀ ਹਾਦਸਾ ਗ੍ਰਸਤ ਗੱਡੀ ਵਿੱਚ, ਸ਼ਰਾਬ ਦੀਆਂ ਤਿੰਨ ਖਾਲੀ ਬੋਤਲਾਂ ਤੇ ਚਾਰ ਭਰੀਆਂ ਬੋਤਲਾਂ ਮਿਲੀਆਂ ਸਨ। ਇਹ ਹਾਦਸਾ 16 ਫਰਵਰੀ 2001 ਨੂੰ ਹੋਇਆ ਸੀ।

ਅਖਬਾਰਾਂ ਦੀ 28 ਜੂਨ 2004 ਦੀ ਖ਼ਬਰ ਅਨੁਸਾਰ, ਅਕਾਲੀ ਦਲ ਵਿਧਾਇਕ ਮਨਜੀਤ ਸਿੰਘ ਇਲਾਕਾ ਤਰਨਤਾਰਨ ਦੇ ਘਰੋਂ ਸ਼ਰਾਬ ਦੀ ਭੱਠੀ ਫੜੀ ਗਈ ਸੀ। 300 ਕਿਲੋ ਲਾਹਨ ਵੀ ਬਰਾਮਦ ਹੋਇਆ ਸੀ। 25 ਬੋਤਲਾਂ ਨਾਜਾਇਜ਼ ਸ਼ਰਾਬ ਦੀਆਂ ਵੀ ਮਿਲੀਆਂ ਸਨ।

11 ਮਈ 2003 ਨੂੰ ਜੱਥੇਦਾਰ ਭਰਪੂਰ ਸਿੰਘ ਧਨੌਲਾ ਪਾਸੋਂ ਡੇਢ ਕਿਲੋ ਅਫੀਮ ਬਰਾਮਦ ਹੋਈ ਸੀ। 6 ਸਤੰਬਰ 2012 ਨੂੰ ਬਰਨਾਲਾ ਵਿਖੇ ਜਥੇਦਾਰ ਧਨੌਲਾ ਨੂੰ ਤਿੰਨ ਸਾਲ ਦੀ ਕੈਦ ਅਤੇ 10000 ਰੁਪਏ ਜੁਰਮਾਨਾ ਹੋਇਆ ਸੀ।

ਉੱਤਰ ਪ੍ਰਦੇਸ਼ ਦੇ ਤਿੰਨ ਬੱਚਿਆਂ ਦੇ ਬਾਪ, ਸ਼ੇਰ ਮੁਹੰਮਦ ਨੇ, ਸ਼ਰਾਬ ਵਿੱਚ ਧੁੱਤ, ਆਪਣੀ ਸਾਊ ਪਤਨੀ ਨੂੰ ਤਿੰਨ ਵਾਰ ਤਲਾਕ, ਤਲਾਕ, ਤਲਾਕ ਕਹਿ ਦਿੱਤਾ। ਜਦੋਂ ਹੋਸ਼ ਆਈ ਤਾਂ ਮਾਮਲਾ ਮੌਲਵੀਆਂ ਪਾਸ ਸੀ। ਸ਼ੇਰ ਮੁਹੰਮਦ ਬੜਾ ਪਛਤਾਇਆ। ਪਰ ਮੌਲਵੀਆਂ ਦਾ ਫਤਵਾ ਸੀ ਕਿ ਸ਼ੇਰ ਮੁਹੰਮਦ ਪਹਿਲਾਂ ਹੋਰ ਔਰਤ ਨਾਲ ਨਿਕਾਹ ਕਰੇ। ਉਸ ਨੂੰ ਤਲਾਕ ਦੇ ਕੇ , ਫੇਰ ਆਪਣੀ ਸਹੀ ਤੇ ਪਹਿਲੀ ਪਤਨੀ ਨਾਲ ਮੁੜ ਨਿਕਾਹ ਕਰ ਸਕਦਾ ਸੀ। ਕੇਸ ਅਦਾਲਤ ਵਿੱਚ ਹੈ।

ਇਕ ਰਿਪੋਰਟ ਅਨੁਸਾਰ, ਸ਼ਰਾਬ ਪੀ ਕੇ ਗੱਡੀ ਚਲਾਉਣ ਨਾਲ, ਹਰ ਸਾਲ 40,000 ਤੋਂ ਵੱਧ ਮੌਤਾਂ ਹੁੰਦੀਆਂ ਹਨ।

ਤੰਬਾਕੂ, ਸਿਗਰਟ, ਬੀੜੀ, ਜ਼ਰਦਾ, ਗੁਟਖਾ, ਜਾਨ ਲੇਵਾ ਨਸ਼ੇ ਹਨ। ਤੰਬਾਕੂ ਦੀ ਵਰਤੋਂ ਨਾਲ ਨਹੁੰ ਤੇ ਹੋਂਠ ਪੀਲੇ ਹੋ ਜਾਂਦੇ ਹਨ। ਫੇਫੜੇ ਕਮਜ਼ੋਰ ਹੋ ਜਾਂਦੇ ਹਨ। ਅਲਸਰ ਤੇ ਕੈਂਸਰ ਦੇ 30% ਕਾਰਨ ਤੰਬਾਕੂ ਦੀ ਬੇਤਹਾਸਾ ਵਰਤੋਂ ਹੈ। ਸਿਗਰਟ ਬੀੜੀ ਦੇ ਧੂੰਏਂ ਨਾਲ ਕਾਰਬਨ ਮੋਨੋਆਕਸਾਈਡ ਜ਼ਹਿਰਲੀ ਗੈਸ ਸਰੀਰ ਦੇ ਅੰਦਰ ਗਸ਼ਤ ਕਰਦੀ ਹੋਈ, ਬਾਹਰ ਨਿਕਲਦੀ ਹੈ। ਨਿਕੋਟੀਨ, ਮੂੰਹ, ਫੇਫੜਿਆਂ, ਨੱਕ ਰਾਹੀਂ ਬਾਹਰ ਆਉਂਦੀ ਹੈ। ਲਹੂ ਨਾੜੀਆਂ ਉੱਤੇ ਮਾੜਾ ਅਸਰ ਹੁੰਦਾ ਹੈ। ਕੋਲੈਸਟ੍ਰਾਲ ਵੱਧ ਜਾਂਦਾ ਹੈ। ਨਾੜੀਆਂ ਸੁੰਗੜ ਜਾਂਦੀਆਂ ਹਨ। ਵੱਧ ਖ਼ੂਨ ਦਾ ਦਬਾ ਤਪਦਿਕ ਹੋ ਸਕਦੀ ਹੈ ਖੰਘ, ਬਲਗਮ ਹੋ ਸਕਦੀ ਹੈ। ਤੰਬਾਕੂ ਦਾ ਧੂੰਆਂ ਸਾਰੇ ਪਰਿਵਾਰ ਲਈ ਹਾਨੀਕਾਰਕ ਹੁੰਦਾ ਹੈ। ਜ਼ਰਾ ਸੋਚੋ ਇਕ ਕਮਰੇ ਵਿੱਚ ਰਹਿੰਦੇ ਪਰਿਵਾਰ ਦਾ ਸਰਦੀ ਵਿੱਚ ਕੀ ਹਾਲ ਹੁੰਦਾ ਹੋਵੇਗਾ। ਜੇ ਘਰ ਵਿੱਚ, ਕੋਈ ਮੈਂਬਰ ਚੇਨ ਸਮੋਕਰ ਹੋਵੇ। ਬੰਦ ਕਮਰਾ ਚਾਰੇ ਪਾਸੇ ਫੈਲਿਆ ਜ਼ਹਿਰੀਲਾ ਧੂੰਆਂ। ਬੱਚਿਆਂ ਉੱਤੇ ਅਤਿ ਮਾਰੂ ਅਸਰ। ਕੈਂਸਰ, ਦਮਾ

ਅਤੇ ਸਾਹ ਦੀਆਂ ਬੀਮਾਰੀਆਂ ਵੱਧ ਜਾਂਦੀਆਂ ਹਨ। ਭਾਰਤ ਵਿੱਚ ਹਰ ਰੋਜ਼ ਸੱਤ ਕਰੋੜ ਸਿਗਰਟਾਂ ਤੇ 44 ਕਰੋੜ ਬੀੜੀਆਂ ਦੀ ਖਪਤ ਹੁੰਦੀ ਹੈ। ਤੰਬਾਕੂ ਦੀ ਖੇਤੀ, ਚੀਨ ਤੇ ਅਮਰੀਕਾ ਤੋਂ ਬਾਅਦ ਸਭ ਤੋਂ ਵੱਧ ਭਾਰਤ ਵਿੱਚ ਹੁੰਦੀ ਹੈ। ਇਕ ਰਿਪੋਰਟ ਅਨੁਸਾਰ ਭਾਰਤ ਹਰ ਸਾਲ 53 ਕਰੋੜ ਕਿਲੋਗ੍ਰਾਮ ਤੰਬਾਕੂ ਉਤਪਾਦਨ ਕਰਦਾ ਹੈ। ਸੰਸਾਰ ਸਿਹਤ ਸੰਸਥਾ ਅਨੁਸਾਰ ਸੰਸਾਰ ਵਿੱਚ ਪ੍ਰਤੀ ਦਿਨ 11,000 ਲੋਕ ਤੰਬਾਕੂ ਦੀ ਵਰਤੋਂ ਕਰਕੇ ਮਾਰੇ ਜਾਂਦੇ ਹਨ 8000 ਤੰਬਾਕੂਨੋਸ਼ੀਆਂ ਦੇ ਫੇਫੜੇ ਫੇਲ ਹੋ ਜਾਂਦੇ ਹਨ। 40 ਤੰਬਾਕੂਨੋਸ਼ੀਆਂ ਨੂੰ ਕੈਂਸਰ ਹੋ ਜਾਂਦਾ ਹੈ। ਭਾਰਤ ਵਿੱਚ ਹਰ ਰੋਜ਼ 3000 ਤੋਂ ਵੱਧ ਲੋਕ ਸਿ... ਨੋਸ਼ੀ ਕਰਕੇ ਮਰਦੇ ਹਨ। ਭਾਰਤ ਵਿੱਚ ਹਰ ਰੋਜ਼ ਪੰਜ ਹਜ਼ਾਰ ਬੱਚੇ ਸਿਗਰਟ ਬੀੜੀਨੋਸ਼ੀ ਚੱਕਰ ਵਿੱਚ ਫਸ ਜਾਂਦੇ ਹਨ। ਸੰਸਾਰ ਸਿਹਤ ਸੰਸਥਾ ਅਨੁਸਾਰ ਭਾਰਤ ਵਿੱਚ ਹਰ ਸਾਲ 30 ਲੱਖ ਲੋਕ ਤੰਬਾਕੂਨੋਸ਼ੀ ਕਰਕੇ ਮਰਦੇ ਹਨ। ਕੇਂਦਰੀ ਸਿਹਤ ਮੰਤਰੀ ਨੇ ਐਲਾਨ ਕੀਤਾ ਸੀ ਕਿ ਪਹਿਲੀ ਦਸੰਬਰ 2004 ਤੋਂ ਸਕੂਲਾਂ, ਕਾਲਜਾਂ ਦੇ ਦਰਾਂ ਦੇ 100 ਮੀਟਰ ਤਕ ਸਿਗਰਟ, ਤੰਬਾਕੂ ਦੀ ਵਿਕਰੀ ਬੰਦ ਕਰ ਦਿੱਤੀ ਗਈ ਹੈ। ਇਹ ਹੁਕਮ ਕਿੰਨਾ ਕੁ ਲਾਗੂ ਹੋ ਰਿਹਾ ਹੈ ਤੁਸੀਂ ਆਪ ਵੇਖ ਸਕਦੇ ਹੋ। ਕੇਂਦਰੀ ਸਿਹਤ ਮੰਤਰੀ ਨੇ ਬੜਾ ਵਾਜਬ ਫੈਸਲਾ ਕੀਤਾ ਸੀ ਕਿ ਫਿਲਮਾਂ ਤੇ ਟੀ.ਵੀ. ਸੀਰੀਅਲਾਂ ਵਿੱਚ ਸਿਗਰਟ ਬੀੜੀ ਪੀਂਦੇ ਅਦਾਕਾਰਾਂ ਦੇ ਦ੍ਰਿਸ਼ ਕੱਟ ਦੇਣ ਲਈ ਕਿਹਾ ਸੀ। ਪਰ ਫਿਲਮ ਨਿਰਮਾਤਾ ਅਦਾਲਤ ਵਿੱਚ ਚਲੇ ਗਏ। ਫਿਲਮਾਂ, ਸੀਰੀਅਲਾਂ ਵਿਚੋਂ ਸਾਨੂੰ ਛੱਲੇਦਾਰ ਜ਼ਹਿਰੀਲੇ ਧੂੰਏਂ ਦੇ ਦ੍ਰਿਸ਼ ਦੇਖਣ ਲਈ ਮਜ਼ਬੂਰ ਹੋਣਾ ਪੈ ਰਿਹਾ ਹੈ। 30 ਅਪ੍ਰੈਲ 2004 ਤੋਂ ਭਾਰਤ ਵਿੱਚ ਸਾਰੀਆਂ ਜਨਤਕ ਥਾਵਾਂ, ਰੇਲ ਗੱਡੀਆਂ, ਪਲੇਟਫਾਰਮ, ਰੇਲਵੇ ਹਾਤਿਆਂ, ਬੱਸਾਂ ਵਿੱਚ, ਹਸਪਤਾਲਾਂ, ਸਕੂਲਾਂ, ਕਾਲਜਾਂ, ਪਾਰਕਾਂ ਆਦਿ ਵਿੱਚ ਸਿਗਰਟ ਬੀੜੀ ਪੀਣ ਉੱਤੇ ਪਾਬੰਦੀ ਲਗਾ ਦਿੱਤੀ ਗਈ ਸੀ। ਭਾਰਤੀ ਸਰਵ ਉੱਚ ਅਦਾਲਤ ਨੇ 22 ਨਵੰਬਰ 2001 ਨੂੰ ਸਰਵਜਨਕ ਥਾਵਾਂ ਉੱਤੇ ਸਿਗਰਟ ਬੀੜੀ ਪੀਣ, ਪਾਨ ਥੁੱਕਣ ਉੱਤੇ ਪਾਬੰਦੀ ਲਗਾ ਦਿੱਤੀ ਸੀ। ਐਸੀਆਂ ਲੋਕ ਹਿੱਤ ਪਾਬੰਦੀਆਂ ਲਾਗੂ ਕਰਨਾ ਸਥਾਨਕ ਸਰਕਾਰਾਂ ਤੇ ਪੁਲਿਸ ਦੀ ਡਿਊਟੀ ਬਣਦੀ ਹੈ।

ਭਾਰਤ ਵਿੱਚ 30 ਕਰੋੜ ਲੋਕ ਤੰਬਾਕੂ ਦੀ ਵਰਤੋਂ ਕਰਦੇ ਹਨ। ਅਮਰੀਕਾ ਦੀ ਬਹੁਰਾਸ਼ਟਰੀ ਵਿਲਜ਼ ਸਿਗਰਟਾਂ ਦੀ ਤੰਬਾਕੂ ਕੰਪਨੀ, ਭਾਰਤੀ ਕ੍ਰਿਕਟ ਖਿਡਾਰੀਆਂ ਨੂੰ ਵਿਲਜ਼ ਠੱਪੇ ਵਾਲੀਆਂ ਕਮੀਜ਼ਾਂ ਦੀ ਇਸ਼ਤਿਹਾਰਬਾਜ਼ੀ ਤੋਂ 6000 ਕਰੋੜ ਰੁਪਏ ਤੋਂ ਵੱਧ ਕਮਾ ਰਹੀ ਹੈ। ਅਮਰੀਕਾ ਆਪ ਕ੍ਰਿਕਟ ਵਰਗੀ ਕਮਚੋਰ, ਅਯਾਸ਼, ਸੁਸਤੀ ਭਰੀ, ਵਪਾਰਕ ਖੇਡ ਨਹੀਂ ਖੇਡਦਾ। ਪਰ ਭਾਰਤੀ ਕ੍ਰਿਕਟ ਰਾਹੀਂ ਆਪਣੀ ਵਿਲਜ਼ ਸਿਗਰਟ ਕੰਪਨੀ ਨੂੰ ਜ਼ਰੂਰ ਅਰਬਾਂ ਦਾ ਲਾਭ ਦਵਾ ਰਹੀ ਹੈ।

ਰੀਪੋਰਟ ਅਨੁਸਾਰ ਸੰਸਾਰ ਵਿੱਚ ਹਰ ਸਾਲ 10 ਲੱਖ ਔਰਤਾਂ ਸਿਗਰਟ ਪੀਣ ਕਰਕੇ ਮਰਦੀਆਂ ਹਨ। ਹਰ ਸਿਗਰਟ ਪੀਣ ਨਾਲ ਸਾਢੇ ਪੰਜ ਮਿੰਟ ਜ਼ਿੰਦਗੀ ਘਟਦੀ ਹੈ। ਤੰਬਾਕੂ ਵਿਰੋਧੀ ਸੰਸਥਾ ਦੇ ਚੈਅਰਮੈਨ ਡਾ. ਧੀਰੇਂਦਰ ਨਾਰਾਇਣ ਸਿਨਹਾ ਅਨੁਸਾਰ ਸਿਗਰਟ ਨੋਸ਼ੀ ਵਿੱਚ ਹਰ ਸਾਲ 20% ਵਾਧਾ ਹੋ ਰਿਹਾ ਹੈ। ਹਰ ਸਾਲ 15 ਲੱਖ ਮੌਤਾਂ ਸਿਗਰਟਨੋਸ਼ੀ ਕਰਕੇ ਹੁੰਦੀਆਂ ਹਨ। ਫੇਫੜਿਆਂ ਦਾ ਕੈਂਸਰ 90% ਸਿਗਰਟ ਬੀੜੀ ਪੀਣ ਕਰਕੇ ਹੁੰਦਾ ਹੈ। ਮੂੰਹ ਦਾ ਕੈਂਸਰ ਵੀ ਬਹੁਤ ਕਰਕੇ ਸਿਗਰਟਨੋਸ਼ੀ ਕਰਕੇ ਹੁੰਦਾ ਹੈ।

ਸੰਸਾਰ ਵਿੱਚ ਮੰਨਿਆ ਹੋਇਆ ਅਫੀਮ ਦੀ ਵਰਤੋਂ ਕਰਨ ਵਾਲਾ ਅਫੀਮਚੀ ਚੀਨ, ਅਫੀਮ ਦੀ ਲਤ ਉੱਤੇ ਕਾਬੂ ਪਾ ਕੇ ਸੰਸਾਰ ਸ਼ਕਤੀ ਬਣ ਸਕਦਾ ਤਾਂ ਪੰਜਾਬ ਕਿਉਂ ਨਹੀਂ ਬੇਤਹਾਸ਼ਾ ਸ਼ਰਾਬ, ਭੁੱਕੀ, ਸਮੈਕ ਆਦਿ ਦੀ ਵਰਤੋਂ ਉੱਤੇ ਕਾਬੂ ਪਾ ਸਕਦਾ। ਦਰਿੜ ਇਰਾਦੇ ਤੇ ਇੱਛਾਸ਼ਕਤੀ ਦੀ ਲੋੜ ਹੈ।

ਗੁਰਵਾਕ ਹੈ-

**ਮਾਨਸੁ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ॥**

*(ਅੰਗ 219)*

—0—

# ਨਸ਼ੇ ਸਮਾਜ ਦੇ ਦੁਸ਼ਮਣ

*ਮਾਸਟਰ ਸੁਖਦੇਵ ਸਿੰਘ ਕਲੇਰ*
*9872236848*

ਅੱਜ ਦੇ ਯੁੱਗ ਵਿੱਚ ਸਿਰਫ ਪੰਜਾਬ ਹੀ ਨਹੀਂ ਸਗੋਂ ਪੂਰਾ ਦੇਸ਼ ਹੀ ਨਸ਼ਿਆਂ ਦੇ ਹੜ੍ਹ ਦੀ ਲਪੇਟ ਵਿੱਚ ਘਿਰਿਆ ਹੋਇਆ ਹੈ। ਨਸ਼ੇ ਦੀ ਵਰਤੋਂ ਕਰਨ ਵਾਲਾ ਹਰ ਵਿਅਕਤੀ ਅੱਜ ਲਾਹਨਤ ਭਰੀ ਜ਼ਿੰਦਗੀ ਜਿਉਣ ਲਈ ਮਜ਼ਬੂਰ ਹੈ। ਹਿੰਦੁਸਤਾਨ ਦੀ ਸਥਿਤੀ ਇੱਥੋਂ ਤੱਕ ਚਿੰਤਾ ਗ੍ਰਸਤ ਬਣੀ ਹੋਈ ਹੈ ਕਿ ਸਾਡੀ ਪਵਿੱਤਰ ਸਮਾਜ ਦੀ ਨਾਰੀ ਵੀ ਹੌਲੀ-ਹੌਲੀ ਨਸ਼ਿਆਂ ਦੀ ਜਕੜ ਵਿੱਚ ਜਕੜੀ ਜਾ ਰਹੀ ਹੈ। ਵੱਡੇ-ਵੱਡੇ ਸ਼ਹਿਰਾਂ ਅਤੇ ਕਾਲਜਾਂ ਦੇ ਹੋਸਟਲਾਂ ਵਿੱਚ ਵਿਸਕੀ, ਬਰਾਂਡੀ ਅਤੇ ਸਿਗਰਟ ਦਾ ਇਸਤੇਮਾਲ ਕਰਦੀਆਂ ਔਰਤਾਂ ਦੀ ਗਿਣਤੀ ਭਾਵੇਂ ਥੋੜੀ ਹੈ ਪ੍ਰੰਤੂ ਇਸ ਗਿਣਤੀ ਦੇ ਵੱਧਣ ਦੀ ਸੰਭਾਵਨਾ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ। ਪੰਜਾਬ ਦੀ ਜਵਾਨੀ ਨਸ਼ਿਆਂ ਦੇ ਪ੍ਰਭਾਵ ਹੇਠ ਇੱਥੋਂ ਤੱਕ ਗ੍ਰਸੀ ਹੋਈ ਹੈ ਕਿ ਕੋਈ ਵੀ ਐਸਾ ਨਸ਼ਾ ਨਹੀਂ ਹੈ ਜੋ ਪੰਜਾਬ ਵਿੱਚ ਵਰਤਿਆ ਨਾ ਜਾਂਦਾ ਹੋਵੇ। ਨਸ਼ੇ ਦੀ ਅਧਿਕ ਮਾਤਰਾ ਵਿੱਚ ਸੇਵਨ ਕਰਨ ਵਾਲੇ ਮਨੁੱਖ ਦੇ ਦਿਮਾਗ ਦੀਆਂ ਬਰੀਕ ਨਾੜੀਆਂ ਸੁੱਕਣ ਲੱਗ ਜਾਂਦੀਆਂ ਹਨ। ਜਿਸ ਕਰਕੇ ਨਸ਼ਾ ਕਰਨ ਵਾਲਾ ਮਨੁੱਖ ਜਲਦੀ ਹੀ ਅੰਨ੍ਹੇਪਣ ਦਾ ਸ਼ਿਕਾਰ ਹੋ ਜਾਂਦਾ ਹੈ ਜਾਂ ਫਿਰ ਮਾਨਸਿਕ ਤੌਰ ਤੇ ਰੋਗੀ ਵੀ। ਨਸ਼ਾ ਕਰਨ ਕਰਕੇ ਮਨੁੱਖ ਦੇ ਸਰੀਰ ਦੀਆਂ ਅੰਦਰੂਨੀ ਨਾੜੀਆਂ ਵੀ ਸੁੰਗੜਨ ਲੱਗ ਜਾਂਦੀਆਂ ਹਨ। ਜਿਸ ਕਰਕੇ ਮਨੁੱਖ ਅਧਰੰਗ ਦਾ ਸ਼ਿਕਾਰ ਵੀ ਸਹਿਜੇ ਹੀ ਹੋ ਜਾਂਦਾ ਹੈ। ਨਸ਼ਿਆਂ ਕਰਕੇ ਸਰੀਰਕ ਤੌਰ ਤੇ ਕਮਜ਼ੋਰ ਹੋਇਆਂ ਮਨੁੱਖ ਔਲਾਦ ਪੈਦਾ ਕਰਨ ਦੇ ਕਾਬਲ ਨਹੀਂ ਰਹਿੰਦਾ। ਨਸ਼ਿਆਂ ਕਰਕੇ ਔਰਤਾਂ ਵਿੱਚ ਬਾਂਝਪਨ ਪੈਦਾ ਹੁੰਦਾ ਹੈ। ਨਸ਼ਿਆਂ ਦੇ ਕਾਰਨ ਹੀ ਦੰਗੇ ਫਸਾਦ, ਲੜਾਈ ਝਗੜੇ ਰੋਜ਼ਾਨਾ ਹੀ ਕਿਤੇ ਨਾ ਕਿਤੇ ਦੇਖਣ ਸੁਣਨ ਵਿੱਚ ਆਉਂਦੇ ਹਨ। ਨਸ਼ਿਆਂ ਕਾਰਨ ਮਨੁੱਖ ਨੂੰ ਹੋਰ ਵੀ ਕਈ ਅਲਾਮਤਾਂ ਲੱਗ ਜਾਂਦੀਆਂ ਹਨ।

ਬਾਰਡਰ ਸਕਿਉਰਿਟੀ ਫੋਰਸ ਦੇ ਰਿਟਾਇਰ ਇੰਸਪੈਕਟਰ ਬਲਜੀਤ ਸਿੰਘ ਕਾਕੜਾਂ ਵਾਲੇ ਦੀ ਰਿਪੋਰਟ ਅਨੁਸਾਰ ਪੰਜਾਬ ਵਿੱਚ ਨਸ਼ਿਆਂ ਦੀ ਸਮਗਲਿੰਗ ਸਰਹੱਦ ਪਾਰ ਤੋਂ ਇਸ ਲਈ ਹੋ ਰਹੀ ਹੈ ਕਿ ਸਾਡੇ ਬਾਹਰੀ ਦੁਸ਼ਮਣ ਦੇਸ਼, ਸਾਡੇ ਦੇਸ਼ ਦੀ ਜੁਆਨੀ ਨੂੰ ਨਸ਼ਿਆਂ ਨਾਲ ਤਬਾਹ ਕਰਕੇ ਸਾਡੇ ਦੇਸ਼ ਉੱਪਰ ਹਮਲਾ ਕਰਕੇ ਸਾਡੇ ਦੇਸ਼ ਉੱਤੇ ਕਬਜ਼ਾ ਕਰਨਾ ਚਾਹੁੰਦੇ ਹਨ। ਇਸ ਤਰ੍ਹਾਂ ਸਾਡੇ ਆਜ਼ਾਦ ਭਾਰਤ ਨੂੰ ਗੁਲਾਮ ਬਣਾਉਣ ਦੀਆਂ ਸਕੀਮਾਂ ਲਗਾਤਾਰ ਘੜੀਆਂ ਜਾ ਰਹੀਆਂ ਹਨ। ਇਨ੍ਹਾਂ ਹੀ ਸਕੀਮਾਂ ਤਹਿਤ ਬਾਹਰੀ ਖੁਫੀਆਂ ਏਜੰਸੀਆਂ ਨੇ ਸਾਡੇ ਆਜ਼ਾਦ ਭਾਰਤ ਵਿੱਚ ਗੁਪਤ ਅੱਡੇ ਕਾਇਮ ਕਰਕੇ ਪੈਸੇ ਦੇ ਲਾਲਚ ਨਾਲ ਕੁਝ ਭਾਰਤੀ ਲੋਕਾਂ ਨੂੰ ਖਰੀਦ ਰੱਖਿਆ ਹੈ। ਇਨ੍ਹਾਂ ਹੀ ਖਰੀਦੇ ਹੋਏ ਲੋਕਾਂ ਰਾਹੀਂ ਪਹਿਲਾਂ ਤਾਂ ਨਸ਼ੇ ਮੁਫਤ ਵੰਡੇ ਜਾਂਦੇ ਹਨ। ਪਰ ਜਦੋਂ ਮਨੁੱਖ ਚੰਗੀ ਤਰ੍ਹਾਂ ਨਸ਼ਿਆਂ ਵਿੱਚ ਗ੍ਰਸਤ ਹੋ ਜਾਂਦਾ ਹੈ, ਫਿਰ ਉਹੀ ਲੋਕ ਨਸ਼ਾ ਮੁਫਤ ਦੇਣਾ ਬੰਦ ਕਰ ਦਿੰਦੇ ਹਨ ਅਤੇ ਨਸ਼ਈ ਨੂੰ ਸਲਾਹ ਦੇਣ ਲੱਗ ਜਾਂਦੇ ਹਨ ਕਿ ਉਹ ਆਪਣੀ ਜਾਇਦਾਦ ਨੂੰ ਵੇਚ ਦੇਵੇ ਅਤੇ ਆਪਣੇ ਖੁਦ ਦੇ ਪੈਸੇ ਨਾਲ ਨਸ਼ੇ ਦੀ ਪੂਰਤੀ ਕਰੇ, ਰੋਜ਼ ਮੁਫਤ ਕੌਣ ਦਿੰਦਾ ਹੈ।

ਮਨੁੱਖ ਫਿਰ ਇਸ ਤਰ੍ਹਾਂ ਨਸ਼ੇ ਦੀ ਪੂਰਤੀ ਲਈ ਆਪਣੀ ਕੀਮਤੀ ਜਾਇਦਾਦ ਵੇਚਣ ਲਈ ਮਜ਼ਬੂਰ ਹੋ ਜਾਂਦਾ ਹੈ। ਇਸ ਤਰ੍ਹਾਂ ਸਾਡੇ ਦੇਸ਼ ਦੀ ਅਰਥ ਵਿਵਸਥਾ ਨੂੰ ਵੱਡੀ ਢਾਹ ਲਾਉਣ ਦੀਆਂ ਕੋਸ਼ਿਸ਼ਾਂ ਲਗਾਤਾਰ ਕੀਤੀਆਂ ਜਾ ਰਹੀਆਂ ਹਨ। ਨਸ਼ਿਆਂ ਕਾਰਨ ਹੀ ਸਾਡੇ ਦੇਸ਼ ਵਿੱਚ ਅਪਰਾਧਾਂ ਦੀ ਗਿਣਤੀ ਲਗਾਤਾਰ ਵੱਧ ਰਹੀ ਹੈ। ਨਸ਼ਿਆਂ ਦੀ ਰੋਕਥਾਮ

ਲਈ ਨਾ ਤਾਂ ਸਰਕਾਰ ਹੀ ਕੋਈ ਉਪਰਾਲਾ ਕਰ ਰਹੀ ਹੈ। ਜਿਸ ਦੀ ਕਿ ਵੱਡੀ ਜ਼ਿੰਮੇਵਾਰੀ ਵੀ ਬਣਦੀ ਹੈ ਅਤੇ ਨਾ ਹੀ ਸਾਡੇ ਰਾਜਨੀਤਿਕ ਲੀਡਰ ਇਸ ਪਾਸੇ ਵੱਲ ਕੋਈ ਧਿਆਨ ਦੇ ਰਹੇ ਹਨ। ਸਾਡੇ ਧਰਮ ਦੇ ਠੇਕੇਦਾਰ ਕਹਾਉਣ ਵਾਲੇ ਅਖੌਤੀ ਜੱਥੇਦਾਰ ਵੀ ਬੜੀ ਬੇਸ਼ਰਮੀ ਨਾਲ ਗੁਰਦੁਆਰਿਆਂ ਦੀਆਂ ਚੋਣਾਂ ਮੌਕੇ ਪੰਜਾਬ ਵਿੱਚ ਦਾਰੂ, ਭੁੱਕੀ, ਅਫੀਮ ਵਗੈਰਾ ਦੀ ਖੱਲ੍ਹੇ ਤੌਰ ਤੇ ਵੰਡ ਕਰਦੇ ਹਨ।

ਪੰਜਾਬ ਵਿੱਚ ਚੋਣਾਂ ਮੌਕੇ ਕਰੋੜਾਂ, ਅਰਬਾਂ ਦੀ ਸ਼ਰਾਬ, ਅਫੀਮ, ਭੁੱਕੀ ਅਤੇ ਹੋਰ ਨਸ਼ੇ ਪੰਜਾਬ ਦੀ ਜਨਤਾ ਨੂੰ ਸਿਰਫ ਵੋਟਾਂ ਲੈਣ ਲਈ ਹੀ ਮੁਫਤ ਵੰਡੇ ਜਾਂਦੇ ਹਨ। ਜੇਕਰ ਇਹੋ ਹੀ ਧਨ ਨਸ਼ਾ ਕਰਨ ਵਾਲਿਆਂ ਦੇ ਇਲਾਜ ਉੱਪਰ ਖਰਚ ਕੀਤਾ ਜਾਵੇ ਤਾਂ ਪੰਜਾਬ ਦੀ ਜੁਆਨੀ ਨੂੰ ਤਬਾਹ ਹੋਣ ਤੋਂ ਰੋਕਿਆ ਵੀ ਜਾ ਸਕਦਾ ਹੈ। ਪ੍ਰੰਤੂ ਇਸ ਪਾਸੇ ਵੱਲ ਤਾਂ ਕੋਈ ਧਿਆਨ ਹੀ ਨਹੀਂ ਦੇ ਰਿਹਾ।

ਨਸ਼ਾ ਕਰਨ ਮਗਰੋਂ ਮਨੁੱਖ ਦੀ ਮੱਤ ਗੰਧਲੀ ਹੋ ਜਾਂਦੀ ਹੈ ਜਿਸ ਕਰਕੇ ਮਨੁੱਖ ਮੱਤਹੀਣ ਹੋ ਜਾਂਦਾ ਹੈ। ਫਿਰ ਕੋਈ ਨਾ ਕੋਈ ਅਸੱਭਿਅਕ ਜਾਂ ਗੈਰ-ਇਖਲਾਕੀ ਕਾਰਵਾਈ ਕਰਕੇ ਪਿਛੋਂ ਕਾਨੂੰਨੀ ਜਾਲ ਵਿੱਚ ਫਸਕੇ ਅਦਾਲਤਾਂ ਦੀ ਖੱਜਲ-ਖੁਆਰੀ ਦੇ ਚੱਕਰ ਵਿੱਚ ਮੁੱਕਦਮਿਆਂ ਉਪਰ ਬੇ ਤਹਾਸ਼ਾ ਧੰਨ ਖਰਚ ਕਰਨ ਕਰਕੇ ਆਰਥਿਕ ਪੱਖੋਂ ਟੁੱਟ ਜਾਂਦਾ ਹੈ ਜਾਂ ਫਿਰ ਨਸ਼ੇ ਵਿੱਚ ਆਪ ਹੀ ਕਿਸੇ ਨਾਲ ਲੜਾਈ ਝਗੜੇ ਕਰਕੇ ਆਪਣਾ ਜਾਂ ਦੂਸਰੇ ਦਾ ਨਾ ਪੂਰਾ ਹੋਣ ਵਾਲਾ ਨੁਕਸਾਨ ਕਰ ਬੈਠਦਾ ਹੈ।

ਕਾਮ ਅਤੇ ਕ੍ਰੋਧ ਦੀ ਉਤਪਤੀ ਵੀ ਨਸ਼ਿਆਂ ਵਿਚੋਂ ਹੀ ਉਤਪੰਨ ਹੁੰਦੀ ਹੈ। ਜਿਸ ਕਰਕੇ ਮਨੁੱਖ ਇਸ ਹਾਲਾਤ ਵਿੱਚ ਗੈਰ ਸਮਾਜਿਕ ਅਤੇ ਅਣ-ਮਨੁੱਖੀ ਕਾਰਵਾਈਆਂ ਕਰਨ ਲੱਗ ਪੈਂਦਾ ਹੈ। ਸੋ ਸਾਨੂੰ ਸਭ ਨੂੰ ਹੀ ਆਪਣੀ ਜ਼ਿੰਮੇਵਾਰੀ ਨੂੰ ਪਛਾਣਦਿਆਂ ਹੋਇਆ ਪੂਰੀ ਲਗਨ ਨਾਲ ਆਪਣੇ ਸਮਾਜ ਨੂੰ ਨਸ਼ਾ ਮੁਕਤ ਕਰਨ ਲਈ ਇੱਕ ਵਿਸ਼ਾਲ ਲਹਿਰ ਚਲਾਉਣ ਦੀ ਲੋੜ ਹੈ ਕਿਉਂਕਿ ਨਸ਼ੇ ਸਿਹਤ ਲਈ ਬਹੁਤ ਹੀ ਹਾਨੀਕਾਰਕ ਹੁੰਦੇ ਹਨ। ਕਿਹੜੇ-ਕਿਹੜੇ ਨਸ਼ੇ ਦੇ ਕਿਹੜੇ-ਕਿਹੜੇ ਬੁਰੇ ਪ੍ਰਭਾਵ ਸਾਡੇ ਸਰੀਰ, ਮਨ ਅਤੇ ਦਿਮਾਗ ਉੱਪਰ ਪੈਣ ਦੇ ਨਾਲ-ਨਾਲ ਸਾਡੀਆਂ ਆਉਣ ਵਾਲੀਆਂ ਨਸਲਾਂ ਉੱਪਰ ਵੀ ਪੈਂਦੇ ਹਨ। ਇਸ ਗੱਲ ਦਾ ਸਾਰਾ ਭੇਦ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਵੱਲੋਂ ਛਾਪੀ ਗਈ ਪੁਸਤਕ 'ਲਾਹਨਤ ਭਰੀ ਜ਼ਿੰਦਗੀ' ਵਿੱਚ ਵਿਸਥਾਰਪੂਰਵਕ ਲਿਖਿਆ ਗਿਆ ਹੈ। ਇਹ ਪੁਸਤਕ ਸਿੱਖ ਮਿਸ਼ਨਰੀ ਕਾਲਜ ਦੇ ਪਿੰਡਾਂ ਵਿੱਚ ਖੁੱਲ੍ਹੇ ਸਾਰੇ ਸਰਕਲਾਂ ਪਾਸੋਂ ਜਾਂ ਵੱਡੇ-ਵੱਡੇ ਗੁਰਦੁਆਰਿਆਂ ਵਿੱਚ ਹਰ ਸੰਗਰਾਂਦ ਨੂੰ ਸਿੱਖ ਮਿਸ਼ਨਰੀ ਕਾਲਜ ਦੀਆਂ ਲੱਗੀਆਂ ਬੁੱਕ ਸਟਾਲਾਂ ਤੋਂ ਵੀ ਪ੍ਰਾਪਤ ਕੀਤੀ ਜਾ ਸਕਦੀ ਹੈ।

ਸੋ ਸਿੱਖ ਮਿਸ਼ਨਰੀ ਕਾਲਜ ਲੁਧਿਆਣਾ ਦਾ ਇਹ ਮਹਾਨ ਉਪਰਾਲਾ ਕਿ ਸਾਡੀਆਂ ਆਉਣ ਵਾਲੀਆਂ ਨਸਲਾਂ ਨਸ਼ਿਆਂ ਦੇ ਵੱਧ ਰਹੇ ਰੁਝਾਨ ਤੋਂ ਸੁਚੇਤ ਹੋ ਕੇ ਜਾਗਰੂਕ ਹੋਣ ਅਤੇ ਸਾਡਾ ਸਮਾਜ ਜੋ ਕਿ ਨਸ਼ਿਆਂ ਦੀ ਦਲਦਲ ਵਿੱਚ ਫਸਦਾ ਜਾ ਰਿਹਾ ਹੈ, ਨਸ਼ਾ ਮੁਕਤ ਹੋ ਸਕੇ, ਬਹੁਤ ਹੀ ਸ਼ਲਾਘਾਯੋਗ ਹੈ।

ਸੋ ਸਾਨੂੰ ਸਭ ਨੂੰ ਇਸ ਪਵਿੱਤਰ ਕਾਰਜ ਵਿੱਚ ਸ਼ਾਮਲ ਹੋ ਕੇ ਨਸ਼ਿਆਂ ਦੇ ਵੱਧ ਰਹੇ ਰੁਝਾਨ ਨੂੰ ਠੱਲ ਪਾਉਣ ਲਈ ਲੋਕਾਂ ਨੂੰ ਨਸ਼ਿਆਂ ਵਿਰੁੱਧ ਲਾਮਬੰਦ ਕਰਕੇ ਨਸ਼ਾ ਵਿਰੋਧੀ ਲਹਿਰ ਆਰੰਭ ਕਰ ਦੇਣੀ ਚਾਹੀਦੀ ਹੈ। ਪੁਸਤਕ 'ਲਾਹਨਤ ਭਰੀ ਜ਼ਿੰਦਗੀ' ਜਿਸਦੀ ਕੀਮਤ ਸਿਰਫ 35 ਰੁਪਏ ਅਤੇ ਸਫੇ 120 ਹਨ। ਇਸ ਪੁਸਤਕ ਨੂੰ ਪੰਜਾਬ ਵਿੱਚ ਘਰ-ਘਰ ਪਹੁੰਚਾਉਣ ਦੀ ਮੁੱਖ ਲੋੜ ਹੈ, ਜਿਸ ਨੂੰ ਪੜ੍ਹ ਕੇ ਅਸੀਂ ਅਤੇ ਸਾਡੀਆਂ ਆਉਣ ਵਾਲੀਆਂ ਨਸਲਾਂ ਨਸ਼ਿਆਂ ਤੋਂ ਮੁਕਤ ਰਹਿ ਸਕਣ। ਜੋ ਵੀਰ ਨਸ਼ਿਆਂ ਵਿੱਚ ਫਸ ਚੁੱਕੇ ਹਨ ਅਤੇ ਉਹ ਨਸ਼ਾ ਮੁਕਤ ਹੋਣ ਲਈ ਆਪਣਾ ਇਲਾਜ ਕਰਵਾਉਣਾ ਚਾਹੁੰਦੇ ਹਨ ਤਾਂ ਉਹ ਵੀਰ ਜੰਡ ਸਾਹਿਬ ਸਿੱਖ ਅਕੈਡਮੀ, ਨੇੜੇ ਚਮਕੌਰ ਸਾਹਿਬ, ਜਿਲ੍ਹਾ ਰੋਪੜ ਨਾਲ ਫੋਨ ਨੰ: 9881560057, 9914170084, 9814860068 ਤੋਂ ਨਸ਼ਾ ਛਡਾਊ ਕੇਂਦਰ ਤੇ ਸੰਪਰਕ ਕਰਕੇ ਆਪਣਾ ਇਲਾਜ 15000/- (ਪੰਦਰਾਂ ਹਜ਼ਾਰ ਰੁਪਏ) ਪ੍ਰਤੀ ਮਹੀਨਾ ਵਿੱਚ ਕਰਵਾ ਸਕਦੇ ਹਨ।

----0----

ਬਾਲ ਕਹਾਣੀ

# ਰਾਮ ਭਰੋਸੇ ਦਾਨ

ਬਹਾਦਰ ਸਿੰਘ ਗੋਸਲ
9876452223

ਅੱਜ ਜੈਸਲੀਨ ਹੋਰਾ ਦੇ ਘਰ.ਜੈਸਮੀਨ ਅਤੇ ਕੁਵੰਰਪ੍ਰੀਤ ਵੀ ਆਏ ਹੋਏ ਸਨ। ਤਾਂ ਜਦੋਂ ਰਾਤ ਹੋਈ ਦੋਵੇਂ ਬੱਚੇ ਜੈਸਮੀਨ ਅਤੇ ਕੰਵਰਪ੍ਰੀਤ ਨੂੰ ਵੀ ਨਾਲ ਲੈ ਕੇ ਦਾਦਾ ਜੀ ਪਾਸ ਜਾ ਬੈਠੇ। ਯਸ਼ਵੀਰ ਨੇ ਕਿਹਾ, "ਜੈਸਮੀਨ ਦੀਦੀ, ਦਾਦਾ ਜੀ ਸਾਨੂੰ ਹਰ ਰੋਜ਼ ਭਗਤ ਕਬੀਰ ਜੀ ਦੇ ਜੀਵਨ ਬਾਰੇ ਕੋਈ ਨਾ ਕੋਈ ਕਹਾਣੀ ਜਰੂਰ ਸੁਣਾਉਂਦੇ ਹਨ ਅੱਜ ਤੁਸੀਂ ਵੀ ਸਾਡੇ ਨਾਲ ਨਵੀਂ ਕਹਾਣੀ ਦਾ ਆਨੰਦ ਲਵੋਗੇ।" ਤਾਂ ਜੈਸਮੀਨ ਵੀ ਬੋਲ ਪਈ, "ਹਾਂ, ਦਾਦਾ ਜੀ, ਸਾਨੂੰ ਵੀ ਸੁਣਾਓ ਅੱਜ ਕੋਈ ਕਹਾਣੀ, ਮੈਂ ਸੁਣਿਆ ਏ ਕਿ ਕਬੀਰ ਜੀ ਬਹੁਤ ਹੀ ਦਾਨੀ ਪੁਰਖ ਸਨ ਤਾਂ ਸਾਨੂੰ ਉਹਨਾਂ ਦੇ ਮਹਾਂਦਾਨੀ ਹੋਣ ਬਾਰੇ ਹੀ ਕੋਈ ਕਹਾਣੀ ਸੁਣਾਓ"

ਇਹ ਸੁਣ ਯਸ਼ਵੀਰ ਹੱਸ ਪਿਆ ਅਤੇ ਕਿਹਾ," ਲਓ, ਕਰ ਲਓ ਗੱਲ, ਕਬੀਰ ਜੀ ਤਾਂ ਆਪ ਹੀ ਬਹੁਤ ਗਰੀਬ ਸੀ, ਉਸਦੇ ਘਰ ਤਾਂ ਕਈ ਵਾਰ ਆਟਾ ਚਾਵਲ ਜਾਂ ਕੋਈ ਹੋਰ ਅਨਾਜ ਵੀ ਨਹੀਂ ਸੀ ਹੁੰਦੇ ਉਹ ਦਾਨ ਕਿੱਥੋ ਕਰਦਾ?" ਯਸ਼ਵੀਰ ਦੀ ਗੱਲ ਸੁਣ ਦਾਦਾ ਜੀ ਨੇ ਕਹਾਣੀ ਸ਼ੁਰੂ ਕਰ ਦਿੱਤੀ," ਪੁੱਤਰ-ਯਸ਼ਵੀਰ ਠੀਕ ਕਹਿੰਦਾ ਹੈ ਕਿ ਕਬੀਰ ਜੀ ਬਹੁਤ ਗਰੀਬ ਸਨ। ਉਹ ਬੜੀ ਮੁਸ਼ਕਿਲ ਨਾਲ ਖੱਡੀ ਤੇ ਕੱਪੜਾ ਬੁਣ ਕੇ, ਫਿਰ ਉਸਨੂੰ ਵੇਚ ਕੇ ਆਪਣੇ ਘਰ ਦਾ ਗੁਜਾਰਾ ਚਲਾ ਰਹੇ ਸਨ। ਪਰ ਜਿਵੇਂ ਤੁਹਾਨੂੰ ਪਤਾ ਏ ਉਹ ਰਾਮ ਦੇ ਭਗਤ ਸਨ ਅਤੇ ਆਪਣੇ "ਰਾਮ" ਪਰ ਅਥਾਹ ਵਿਸ਼ਵਾਸ ਕਰਦੇ ਸੀ। ਜੋ ਕੋਈ ਵੀ ਉਨ੍ਹਾਂ ਦੇ ਕੋਲੋਂ ਚੀਜ ਮੰਗਦਾ ਤਾਂ ਕਬੀਰ ਜੀ ਹੱਸ ਕੇ ਉਸਨੂੰ ਦੇ ਦੇਂਦੇ।" ਇਸ ਤਰ੍ਹਾਂ ਉਹ ਲੋਕਾਂ ਵਿੱਚ ਕਾਫੀ ਮਸ਼ਹੂਰ ਹੋ ਗਏ। ਬਹੁਤ ਸਾਰੇ ਸਾਧੂ-ਸੰਤ ਉਸਦੇ ਘਰ ਭੋਜਨ ਛੱਕਣ ਲਈ ਜਾਂ ਕੱਪੜੇ ਲੀੜੇ ਲੈਣ ਲਈ ਆ ਜਾਇਆ ਕਰਦੇ ਸਨ। ਕਬੀਰ ਜੀ ਸਭ ਦੀ ਮੰਗ ਪੂਰੀ ਕਰਦੇ ਅਤੇ ਆਪਣੇ ਵੱਲੋਂ ਦਾਨ ਦੇ ਕੇ ਕਹਿੰਦੇ, 'ਇਹ ਮੇਰੇ ਰਾਮ ਦਾ ਦਿੱਤਾ ਹੋਇਆ ਏ।' "

ਦਾਦਾ ਜੀ ਦੀ ਗੱਲ ਨੂੰ ਟੋਕਦਿਆ ਕੁੰਵਰਪ੍ਰੀਤ ਬੋਲਿਆ," ਇਸ ਤਰ੍ਹਾਂ ਤਾਂ ਕਬੀਰ ਜੀ ਦਾ ਘਰ ਧਰਮਸਾਲਾਂ ਹੀ ਬਣ ਗਿਆ ਹੋਵੇਗਾ ਅਤੇ ਉਹ ਕਿੱਥੋਂ ਕਰਦਾ ਹੋਵੇਗਾ ਅਜਿਹਾ ਪ੍ਰਬੰਧ ਦਾਦਾ ਜੀ ਨੇ ਫੇਰ ਦੱਸਣਾ ਸ਼ੁਰੂ ਕੀਤਾ," ਹਾਂ, ਬੱਚਿਓ! ਕਬੀਰ ਜੀ ਕੋਲ ਜੋ ਵੀ ਹੁੰਦਾ ਉਹ ਦਾਨ ਦੇ ਦੇਂਦਾ ਅਤੇ ਉਸਦੇ ਘਰਵਾਲੀ "ਮਾਈ ਲੋਈ" ਵੀ ਕਦੇ ਗੁੱਸਾ ਨਾ ਕਰਦੀ। ਕਹਿੰਦੇ ਹਨ ਕਿ ਇੱਕ ਵਾਰ ਕਬੀਰ ਖੱਦਰ ਦਾ ਇੱਕ ਥਾਨ ਵੇਚਣ ਲਈ ਬਜ਼ਾਰ ਵਿੱਚ ਚਲੇ ਗਏ ਤਾਂ ਉਹਨਾਂ ਨੂੰ ਇੱਕ ਬਹੁਤ ਹੀ ਗਰੀਬ ਮੰਗਤਾਂ ਮਿਲ ਗਿਆ ਜਿਸਦੇ ਤਨ ਪਰ ਕੱਪੜਾ ਵੀ ਨਹੀਂ ਸੀ। ਉਸ ਮੰਗਤੇ ਨੇ ਕਬੀਰ ਜੀ ਨੂੰ ਕੁਝ ਦੇਣ ਲਈ ਕਿਹਾ। ਤਾਂ ਕਬੀਰ ਜੀ ਨੇ ਪੁੱਛਿਆ, "ਭਾਈ ਤੈਨੂੰ ਕੀ ਚਾਹੀਦਾ ਹੈ?" ਤਾਂ ਮੰਗਤੇ ਨੇ ਉੱਤਰ ਦਿੱਤਾ," ਧੋਤੀ, ਚਾਦਰ ਅਤੇ ਕਮੀਜ਼।" ਤਾਂ ਕਬੀਰ ਜੀ ਨੇ ਉਸਨੂੰ ਸਾਰਾ ਹੀ ਖੱਦਰ ਦਾ ਥਾਨ ਦੇ ਦਿੱਤਾ। ਮੰਗਤਾ ਦੂਰ ਨਿਕਲ ਗਿਆ ਤਾਂ ਕਬੀਰ ਜੀ ਨੇ ਸੋਚਿਆ ਕਿ ਉਹ ਤਾਂ ਇੱਹ ਕੱਪੜਾ ਵੇਚ ਕੇ ਘਰ ਲਈ ਆਟਾ, ਦਾਲਾਂ ਅਤੇ ਗੁੜ ਲੈਣ ਲਈ ਆਏ ਸੀ ਹੁਣ ਕੀ ਕਰੇਗਾ? ਪਰ ਉਸਨੇ ਗੱਲ ਰਾਮ ਭਰੋਸੇ ਛੱਡ ਦਿੱਤੀ।"

ਜੈਸਲੀਨ ਬੋਲੀ," ਦਾਦਾ ਜੀ, ਜਦੋਂ ਉਹ ਖਾਲੀ ਹੱਥ ਘਰ ਗਿਆ ਹੋਵੇਗਾ ਤਾਂ ਘਰਵਾਲੇ ਤਾਂ ਬਹੁਤ ਹੀ ਨਰਾਜ਼ ਹੋਏ ਹੋਣਗੇ ਉਨ੍ਹਾਂ ਨੇ ਬਿਨਾ ਅਨਾਜ ਗੁਜਾਰਾ ਕਿਵੇ ਕੀਤਾ ਹੋਵੇਗਾ?" ਦਾਦਾ ਜੀ ਨੇ ਵੀ ਅੱਖਾਂ ਬੰਦ ਕੀਤੀਆਂ ਅਤੇ ਕਹਿਣ ਲੱਗੇ, "ਬੇਟਾ, ਜਦੋਂ ਕਬੀਰ ਘਰ ਪਹੁੰਚਿਆ ਤਾ ਉਸਦੀ ਮਾਂ ਨੇ ਪੁੱਛਿਆ ਕਿ ਕਬੀਰ ਨੇ ਇਨਾ ਆਟਾ, ਦਾਲਾਂ, ਗੁੜ, ਖੰਡ ਕਿਉਂ ਭੇਜ ਦਿੱਤਾ? ਉਹ ਤਾਂ ਥੋੜਾ ਕੱਪੜਾ ਹੀ ਲੈ ਕੇ ਬਜ਼ਾਰ ਗਿਆ ਸੀ। ਕਬੀਰ ਜੀ ਨੂੰ ਵੀ ਇਹ ਸੁਣ ਅਚੰਭਾ ਹੋਇਆ ਕਿ ਉਸਨੇ ਤਾਂ ਕੁਝ ਨਹੀਂ ਭੇਜਿਆ। ਪਰ ਜਿਉਂ ਹੀ ਕਬੀਰ ਘਰ ਦੇ ਅੰਦਰ ਗਿਆ ਤਾਂ

ਪਦਾਰਥਾਂ ਦੇ ਢੇਰ ਲੱਗੇ ਸਨ ਤਾਂ ਉਸਦਾ ਰਾਮ ਪਰ ਭਰੋਸਾ ਹੋਰ ਵੀ ਪੱਕਾ ਹੋ ਗਿਆ। ਉਸਨੇ ਮਾਂ ਨੂੰ ਕਿਹਾ," ਮਾਂ! ਇਹ ਮੇਰੇ ਰਾਮ ਦੀ ਮਹਿਮਾ ਏ।"

"ਹੁਣ ਜੋ ਵੀ ਸਾਧੂ-ਸੰਤ ਉਧਰੋ ਨਿਕਲਦੇ ਤਾਂ ਉਹ ਦਾਨੀ ਕਬੀਰ ਜੀ ਨੂੰ ਜ਼ਰੂਰ ਮਿਲ ਕੇ ਜਾਂਦੇ ਅਤੇ 'ਮਾਈ ਲੋਈ' ਵੀ ਲੰਗਰ ਤਿਆਰ ਕਰਦੀ ਰਹਿੰਦੀ। ਇਕ ਵਾਰ ਪਾਖੰਡੀ ਬ੍ਰਾਹਮਣਾ ਨੇ ਕਬੀਰ ਜੀ ਨੂੰ ਨੀਵਾਂ ਦਿਖਾਉਣ ਲਈ ਉਸਦੇ ਘਰ ਜਾ ਕੇ ਭੋਜਨ ਕਰਨ ਦੀ ਸਕੀਮ ਬਣਾਈ ਅਤੇ ਕਈ ਪੰਡਤ ਇਕੱਠੇ ਹੋ ਕੇ ਕਬੀਰ ਜੀ ਦੇ ਘਰ ਭੋਜਨ ਮੰਗਣ ਲੱਗੇ ਤਾਂ ਕਬੀਰ ਜੀ ਨੇ ਉਹਨਾਂ ਨੂੰ ਪੰਗਤ ਵਿੱਚ ਬਿਠਾ ਕੇ ਕਿਹਾ,' ਤੁਹਾਨੂੰ ਮੇਰਾ ਰਾਮ ਭੋਜਨ ਜਰੂਰ ਖੁਆਵੇਗਾ।" ਪਰ ਮਾਈ ਲੋਈ ਨੇ ਕਿਹਾ ਕਿ ਘਰ ਵਿੱਚ ਕੁਝ ਨਹੀਂ ਸੀ ਅਤੇ ਉਹ ਪੰਡਤਾਂ ਦੇ ਐਵੇ ਹੀ ਹੱਥ ਧੁਆਈ ਜਾਂਦੇ ਨੇ।" ਤਾਂ ਲੋਈ ਦੀ ਗੱਲ ਸੁਣ ਕਰੀਬ ਜੀ ਨੇ ਕਿਹਾ," ਅੰਦਰ ਘੜੇ ਵਿੱਚ ਥੋੜੀ ਬਚੀ ਹੋਈ ਮਠਿਆਈ ਪਈ ਹੈ ਉਹ ਹੀ ਪੰਡਤਾਂ ਨੂੰ ਵਰਤਾਈ ਜਾਵੇ," ਪਰ ਜਦੋਂ ਮਾਈ ਲੋਈ ਅੰਦਰ ਗਈ ਤਾਂ ਅੰਦਰ ਕਈ ਪ੍ਰਕਾਰ ਦੀ ਮਠਿਆਈ ਥਾਂ ਥਾਂ ਪਈ ਸੀ। ਕਬੀਰ ਜੀ ਨੇ ਆਪਣੇ ਸੇਵਕਾਂ ਨੂੰ ਮਠਿਆਈ ਦੇ ਥਾਲ ਲਿਆ ਕੇ ਪੰਡਤਾਂ ਅੱਗੇ ਰੱਖਣ ਲਈ ਕਿਹਾ। ਪੰਡਤ ਮਠਿਆਈ ਛੱਕ ਕੇ ਨਿਹਾਲ ਹੋ ਗਏ ਅਤੇ ਧੰਨ ਕਬੀਰ ਧੰਨ ਕਬੀਰ ਕਰਨ ਲੱਗੇ। ਤਾਂ ਕਬੀਰ ਜੀ ਨੇ ਦੱਸਿਆ ਕਿ ਸਭ ਉਸਦੇ ਰਾਮ ਦੀ ਖੇਡ ਹੈ। ਇਸ ਤਰ੍ਹਾਂ ਉਹ ਪੰਡਤ ਕਬੀਰ ਦਾ ਨਿਰਾਦਰ ਕਰਨ ਵਿੱਚ ਅਸਫਲ ਰਹੇ।"

ਜੈਸਮੀਨ ਨੇ ਪੁੱਛਿਆ," ਤਾਂ ਕੀ ਦਾਦਾ ਜੀ, ਕਬੀਰ ਜੀ, ਇਸ ਤਰ੍ਹਾਂ ਹੀ ਦਾਨ-ਪੁੰਨ ਕਰਦੇ ਰਹੇ ਅਤੇ ਰਾਮ ਜੀ ਉਹਨਾਂ ਦੀ ਮਦਦ ਕਰਦੇ ਰਹੇ" ? ਤਾਂ ਦਾਦਾ ਜੀ ਨੇ ਕਿਹਾ," ਹਾਂ ਪੁੱਤਰ ਰੱਬ ਦੇ ਘਰ ਕਿਸੇ ਚੀਜ਼ ਦਾ ਘਾਟਾ ਨਹੀਂ ਹੁੰਦਾ, ਉਹ ਤਾਂ ਆਪਣੇ ਭਗਤਾਂ ਨੂੰ ਪਰਖਦਾ ਵੀ ਹੈ ਅਤੇ ਉਹਨਾਂ ਦੀ ਲਾਜ ਵੀ ਰੱਖਦਾ ਹੈ। ਇਸ ਤਰ੍ਹਾਂ ਕਬੀਰ ਜੀ ਨੂੰ ਆਪਣੇ ਰਾਮ ਪਰ ਅਥਾਹ ਭਰੋਸਾ ਸੀ ਅਤੇ ਉਹ ਪ੍ਰਭੂ ਦੇ ਗੁਣ ਗਾਉਣਾ ਗਾਉਂਦਾ ਮਹਾਂਦਾਨੀ ਬਣ ਗਿਆ।" ਹੁਣ ਰਾਤ ਕਾਫੀ ਹੋ ਚੁੱਕੀ ਸੀ, ਬੱਚਿਆਂ ਨੂੰ ਨੀਂਦ ਵੀ ਆਉਣ ਲੱਗੀ ਸੀ ਤਾਂ ਉਹ ਦੂਜੀ ਰਾਤ ਨਵੀਂ ਕਹਾਣੀ ਦਾ ਵਾਹਦਾ ਲੈ ਕੇ ਦਾਦਾ ਜੀ ਪਾਸੋ ਉੱਠ ਕੇ ਚਲੇ ਗਏ।

----0----

ਸਫਾ 32 ਦਾ ਬਾਕੀ

ਮੈਂ ਕੁਝ ਖ਼ਿਆਲੀ ਦ੍ਰਿਸ਼ ਚਿਤਵਦਿਆਂ ਪੁੱਛਿਆ ਕਿ ਮਿੱਤਰਾ, ਇਤਿਹਾਸਕ ਤੱਥ ਦੱਸਦੇ ਹਨ ਕਿ ਭਾਈ ਲਾਲੋ ਦੇ ਪਿੰਡੋਂ ਗੁਰੂ ਸਾਹਿਬ ਆਪਣੇ ਪਰਵਾਰ ਨੂੰ ਮਿਲਣ ਵਾਸਤੇ ਤਲਵੰਡੀ ਨੂੰ ਚਲੇ ਗਏ ਸਨ, ਪਰ ਉਨਾਂ ਦੇ ਚਲੇ ਜਾਣ ਉਪਰੰਤ, ਮੰਨ ਲਉ ਕਿ ਮਲਿਕ ਭਾਗੋ ਦਾ ਕੋਈ ਚਮਚਾ ਭੂਤਰ ਜਾਂਦਾ ਅਤੇ ਉਸ ਨਗਰ-ਖੇੜੇ ਦੀ ਕੋਈ ਚੌਧਰ ਲੈਣ ਦੀ ਝਾਕ ਵਿੱਚ ਆਪਣੇ ਮਾਲਕ ਭਾਗੋ ਦੀਆਂ ਨਜ਼ਰਾਂ ਵਿੱਚ 'ਪ੍ਰਵਾਨ' ਹੋਣ ਲਈ ਇੱਕ ਪ੍ਰਪੰਚ ਰਚ ਲੈਂਦਾ!...ਉਹ ਸਾਰੇ ਪਿੰਡ ਵਿੱਚ ਮੁਨਾਦੀ ਕਰਵਾ ਦਿੰਦਾ ਕਿ ਭਰਾਵੋ, ਜੋ ਹੋਇਆ ਸੋ ਹੋਇਆ, ਪਰ ਸਾਡੇ ਮਹਾਨ ਆਗੂ ਦੀ ਹੇਠੀ ਸਾਥੋਂ ਨਹੀਂ ਸਹਾਰੀ ਜਾਂਦੀ। ਆਉ ਆਪਾਂ ਅੱਜ ਨਿਰਣਾ ਕਰੀਏ ਕਿ ਸੈਂਕੜੇ ਹਜ਼ਾਰਾਂ ਪ੍ਰਾਣੀਆਂ ਨੂੰ ਮਨ-ਭਾਉਂਦੇ ਪਦਾਰਥ ਛਕਾਉਣ ਵਾਲੇ ਸਾਡੇ 'ਫਖਰੇ ਨਗਰ' ਸ੍ਰੀ ਮਾਨ ਮਲਿਕ ਭਾਗੋ ਜੀ ਮਹਾਨ ਹਨ ਕਿ ਆਪਣੇ ਰਹਿਬਰ ਤੇ ਇੱਕ ਉਸ ਦੇ ਸਾਥੀ ਦੋਹਾਂ ਨੂੰ ਬਿਨਾਂ ਚੋਪੜੀ ਸੁੱਕੀ ਰੋਟੀ ਖਵਾਉਣ ਵਾਲਾ ਗ਼ਰੀਬੜਾ ਭਾਈ ਲਾਲੋ?

ਮੰਨ ਲਉ ਕਿ ਉਹ ਚਮਚਾਗਿਰੀ ਦੀ ਹੱਦ ਦਿਖਾਉਂਦਿਆਂ ਭਾਗੋ ਦੇ ਮਹਿਲਾਂ 'ਚ ਇਕੱਤਰ ਹੋਈ ਭਾਰੀ ਭੀੜ ਵਿੱਚੋਂ ਚੋਣਵੇਂ 175 ਬੰਦੇ ਕੱਢ ਲੈਂਦਾ। ਮੇਜ਼ 'ਤੇ ਰੱਖ ਲੈਂਦਾ ਦੋ ਡੱਬੇ; ਇੱਕ ਮਲਿਕ ਭਾਗੋ ਦਾ ਤੇ ਦੂਜਾ ਭਾਈ ਲਾਲੋ ਦਾ। ਚੋਣਵੇਂ ਬੰਦਿਆਂ ਨੂੰ ਦਿੰਦਾ ਇੱਕ-ਇੱਕ ਪਰਚੀ ਤੇ ਆਖਦਾ ਕਿ ਉਕਤ ਦੋਹਾਂ 'ਚੋਂ ਜਿਸ ਨੂੰ ਮਹਾਨ ਸਮਝਦੇ ਹੋ, ਉਸ ਦੇ ਡੱਬੇ ਵਿੱਚ ਆਪੋ-ਆਪਣੀ ਪਰਚੀ ਪਾ ਦਿਉ।

ਏਨੀ ਕੁ ਗੱਲ ਕਰ ਕੇ ਮਖੌਲ ਕਰਨ ਵਾਲੇ ਬਾਦਲ ਦਲੀਏ ਦੋਸਤ ਨੂੰ ਮੈਂ ਪੁੱਛਿਆ ਕਿ ਸੱਜਣਾ, ਆਪਣੇ ਧਰਮ-ਈਮਾਨ ਨੂੰ ਜਾਣ ਕੇ ਦੱਸ ਕਿ ਭਾਈ ਲਾਲੋ ਦੇ ਡੱਬੇ ਵਿੱਚੋਂ ਪੰਦਰਾਂ ਪਰਚੀਆਂ ਨਿਕਲ ਆਉਂਦੀਆਂ, ਜਾਂ ਓਦੂੰ ਵੀ ਘੱਟ ਹੁੰਦੀਆਂ?

ਸਵਾਲੀਆ ਰੂਪ 'ਚ ਮੇਰਾ ਜਵਾਬ ਸੁਣ ਕੇ ਦੋਸਤ ਦੇ ਦੰਦ ਜੁੜ ਗਏ।

----0----

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਹੱਸਿਆ ਕਰ ❀

ਰੋਂਦਾ ਰਹੇਂ ਕਿਉਂ ਗ਼ਮਾਂ ਦੇ ਭਾਰ ਹੇਠਾਂ ?
ਦੋ ਪਲ ਤਾਂ ਰੋਜ਼ ਤੂੰ ਹੱਸਿਆਂ ਕਰ।
ਫਿਕਰ ਛੱਡ ਦੇ ਮਹਿਲਾਂ ਤੇ ਕੋਠੀਆਂ ਦੇ,
ਸੁਖ ਸਹਿਜ ਦੇ ਕੋਠੇ 'ਚ ਵੱਸਿਆ ਕਰ।
ਢਿੱਲੇ ਪੇਚ ਨਾ ਕਰ ਸਰੀਰ ਵਾਲੇ,
ਅੰਗ, ਕੰਮ ਕਰਕੇ, ਥੋੜ੍ਹ ਕੱਸਿਆ ਕਰ,
ਏਥੋਂ ਕੁੱਝ ਨਹੀਂ ਕੈਲਵੀ ਲੈ ਜਾਣਾ,
ਦਰਦ ਦਿਲ ਦਾ ਖੁਲ੍ਹ ਕੇ ਦੱਸਿਆ ਕਰ।

----- 0 -----

### ❀ ਮਨ ਕਾਲਾ ❀

ਫਨੀਅਰ ਸੱਪ ਤੋਂ ਡਰ ਕੇ ਲੋਕ ਨੱਸਦੇ,
ਜਦੋਂ ਵੇਖਦੇ ਓਸਦਾ ਫਨ ਕਾਲਾ।
ਗੋਰੇ, ਕਰਦੇ ਨੇ ਨਫ਼ਰਤ, ਕਾਲਿਆਂ ਨੂੰ,
ਜਦੋਂ ਵੇਖਦੇ ਉਨ੍ਹਾਂ ਦਾ, ਤਨ, ਕਾਲਾ।
ਘੁਸਪੈਠ ਸਰਕਾਰ ਵਿੱਚ ਕਰ ਜਾਂਦੇ,
ਹੁੰਦਾ ਜਿਨ੍ਹਾਂ ਦੇ ਕੋਲ ਹੈ ਧਨ.ਕਾਲਾ।
ਚੋਲਾ, ਸੰਤਾਂ ਦਾ ਪਾ ਕੇ, ਠੱਗ ਦੁਨੀਆਂ,
ਭਾਵੇਂ 'ਕੈਲਵੀ' ਰੱਖ ਤੂੰ ਮਨ ਕਾਲਾ।

----- 0 -----

### ❀ ਟਾਲ ਮਟੋਲ ❀

ਮਿਲੀ ਜਦੋਂ ਅਜ਼ਾਦੀ ਤਾਂ ਸੋਚਿਆ ਇਹ:-
ਲੰਘੂ ਜ਼ਿੰਦਗੀ ਪੀਂਘ ਹੁਲਾਰ ਵਾਂਗੂੰ।
ਟੁੱਟੇ ਫੁੱਲ ਵਾਂਗੂੰ ਬਚਪਨ ਰੁਲ ਗਿਆ ਪਰ,
ਯੁਵਾ ਉਮਰ ਗੁਜ਼ਰੀ ਵਿਗੜੀ ਕਾਰ ਵਾਂਗੂੰ।
ਹੁਣ ਜਦੋਂ ਬੁਢੇਪੇ 'ਚ ਪੈਰ ਪਾਏ,
ਹਰ ਕੋਈ ਸਮਝਦਾ ਰੱਦੀ ਅਖ਼ਬਾਰ ਵਾਂਗੂੰ।
ਵਾਅਦੇ ਕਰਦੇ ਕੈਲਵੀ ਪੁੱਤ ਧੀਆਂ,
ਟਾਲ ਜਾਂਦੇ ਪਰ ਕੈਪਟਨ ਸਰਕਾਰ ਵਾਂਗੂ।

----- 0 -----

### ❀ ਨਵਾਂ ਸਾਲ ❀

ਨਵੇਂ ਸਾਲ ਦੀ ਕੀਹਨੂੰ ਵਧਾਈ ਦੇਵਾਂ ?
ਨਵੇਂ ਸਾਲ ਵਿੱਚ ਨਵਾਂ ਕੀ ਹੋਣ ਵਾਲਾ ?
ਧੁਆਂਖੀ ਧੁੰਧ ਹੈ ਪਸਰੀ ਹਰ ਪਾਸੇ,
ਅੰਮ੍ਰਿਤਸਰ ਨਹੀਂ ਕੋਈ ਵੀ ਚੋਣ ਵਾਲਾ।
ਮਾਲਾ ਟੁੱਟ ਕੇ ਖਿੱਲਰੀ ਏਕਤਾ ਦੀ,
ਮੋਤੀ ਖਿੱਲਰੇ, ਕੌਣ ਪਰੋਣ ਵਾਲਾ।
ਛਿੱਟੇ ਖ਼ੂਨ ਦੇ ਕੈਲਵੀ ਵੇਖਦਾਂ ਮੈਂ,
ਕੰਮ ਕਰੀਏ ਏਹਨਾਂ ਨੂੰ, ਧੋਣ ਵਾਲਾ।

----- 0 -----

### ❀ ਜੋੜ ਤੋੜ ❀

ਮੇਰੇ ਸਾਹਮਣੇ ਝੁ[illegible]ਦੀ ਜ਼ਿੰਦਗੀ ਹੈ,
ਏਹਦੇ ਲਈ ਮੈਂ ਜੀ ਤੇ ਮਰ ਸਕਦਾਂ।
ਏਹਦੇ ਲਈ ਮੈਂ ਸੀਸ ਕਟਾ ਸਕਦਾਂ,
ਏਹਦੇ ਕਦਮਾਂ 'ਚ ਜਾਨ ਵੀ ਧਰ ਸਕਦਾਂ।
ਕਤਰਾ ਕਤਰਾ ਮੈਂ ਆਪਣਾ ਖ਼ੂਨ ਦੇ ਕੇ,
ਏਹਦੀ ਰੂਹ 'ਚ ਰੰਗ ਵੀ ਭਰ ਸਕਦਾਂ।
ਜੋੜ ਤੋੜ ਨਾ ਜਾਣਾਂ ਪਰ ਕੈਲਵੀ ਮੈਂ,
ਜਾ ਹਾਕਮਾਂ ਦੇ ਕਿਵੇਂ ਦਰ ਸਕਦਾਂ ?

----- 0 -----

# ਆਜ਼ਾਦ ਭਾਰਤ ਦਾ ਨਵਾਂ ਸਾਲ (ਗਰੀਬਾਂ ਲਈ)

*ਅੰਮ੍ਰਿਤ ਕੌਰ ਕੰਬੋਜ*
*9815667994*

ਨਵੇਂ ਸਾਲ ਦੀਆਂ ਵਿੱਚ ਉਡੀਕਾਂ,
ਅਸਾਂ ਕਈ ਔਸੀਆਂ ਪਾਈਆਂ,
ਘਸ ਘਸ ਪੋਟੇ ਹੋ ਗਏ ਅੱਧੇ,
ਔਸੀਆਂ ਪੂਰ ਨਾ ਆਈਆਂ।
ਇੱਕ ਇੱਕ ਕਰਕੇ ਸਾਲ ਕਈ ਲੰਘੇ
ਹਰ ਇੱਕ ਲੰਘਦਾ ਜਾਵੇ,
ਹਰ ਇੱਕ ਸਾਲ ਹਰ ਗਰੀਬ ਨੂੰ,
ਫੁੱਟ-ਪਾਥ 'ਤੇ ਆਵੇ।
ਦੁੱਖੀ ਦੀ ਨ ਕੋਈ ਸੁਣੇ ਇਬਾਰਤ
ਨ ਕੋਈ ਭਰੇ ਕਲਾਵੇ,
ਨਵਾਂ ਸਾਲ ਪੈਸੇ ਵਾਲੇ ਦਾ
ਗਰੀਬਾਂ ਲਈ ਛਲਾਵੇ।
ਵਿੱਚ ਸਟੋਰਾਂ ਸੜ ਜਾਂਦੇ ਨੇ
ਲੱਖਾਂ ਮਣ ਜੋ ਦਾਣੇ।
ਕਿਸੇ ਗਰੀਬ ਦੇ ਮੂੰਹ ਵਿੱਚ ਪੈ ਜਾਣ
ਸਹਿ ਨ ਸੱਕਣ ਜਰਵਾਣੇ।
ਹਰ ਯੋਜਨਾ ਖਤਮ ਗਰੀਬੀ।
ਕਰਨ ਦੇ ਕਰਦੀ ਦਾਅਵੇ,
ਭੁੱਖੀ ਨੰਗੀ ਫਿਰੇ ਗਰੀਬੀ
ਸਭ ਦਾ ਮੂੰਹ ਚਿੜਾਵੇ।
ਜੈਸਾ ਪਿਛਲਾ ਲੰਘ ਗਿਆ ਹੈ।
ਐਸਾ ਹੀ ਇਹ ਆਇਆ।
ਠੁਰ ਠੁਰ ਕਰਦੇ ਬੱਚਿਆਂ ਦੇ ਲਈ,
ਇਹ ਕੀ ਤੋਹਫਾ ਲਿਆਂਇਆ ?

---0---

# ਕੌਣ ਨੇ ?

*ਹਰਬੰਸ ਸਿੰਘ "ਸ਼ਾਨ"*
*9878573068*

ਫੌਜ ਦੀਆਂ ਅਗਨੀ ਵਰ੍ਹਾਉਦੀਆਂ ਸੰਗੀਨਾਂ ਮੂਹਰੇ,
ਦੱਸੋ ਹਿੱਕ ਤਾਣਕੇ ਖੜ੍ਹਨ ਵਾਲੇ ਕੌਣ ਨੇ ?
ਤੁਸੀਂ ਕਹਿੰਦੇ ਪੂਰਾ-2 ਭਾਰਤ ਆਜ਼ਾਦ ਸਾਡਾ,
ਫੇਰ ਇਹ ਅਜ਼ਾਦੀ ਲਈ ਲੜਨ ਵਾਲੇ ਕੌਣ ਨੇ?
ਥੋਡੇ ਨੇ ਖਿਲਾਫ਼ ਕਸ਼ਮੀਰ ਦੇ ਅਵਾਮ ਕਿਉਂ?
ਰੱਖੇ ਨੇ ਬਣਾਕੇ ਏਨੇ ਚਿਰਾਂ ਤੋਂ ਗੁਲਾਮ ਕਿਉਂ?
ਲਟ-ਲਟ ਬਲਦੀ ਅਜ਼ਾਦੀ ਦੀ ਸ਼ਮਾਂ ਦੇ ਉੱਤੇ,
ਵਾਂਗੂੰ ਪਰਵਾਨਿਆਂ ਸੜਨ ਵਾਲੇ ਕੌਣ ਨੇ ?
ਤੁਸੀਂ ਕਹਿੰਦੇ...........
ਜਿਨ੍ਹਾਂ ਦੇ ਲਹੂ ਦੇ ਨਾਲ ਹੱਥ ਰਹੇ ਰੰਗਦੇ।
ਖਾਲਸੇ ਵੀ ਵੱਖਰਾ "ਹਲੇਮੀ ਰਾਜ" ਮੰਗਦੇ।
ਲਾ-ਲਾ ਕੇ ਜੈਕਾਰੇ ਜਿਹੜੇ "ਬੋਲੇ ਸੋ ਨਿਹਾਲ ਦੇ,
ਹੱਸ-ਹੱਸ ਫ਼ਾਸੀ ਤੇ ਚੜ੍ਹਨ ਵਾਲੇ ਕੌਣ ਨੇ?
ਤੁਸੀਂ ਕਹਿੰਦੇ...........
ਗੋਰਖੇ, ਅਸਾਮੀ, ਨਾਗਿਆਂ ਦਾ ਏਹੋ ਮਸਲਾ।
ਸ਼ਰੇਆਮ ਜਿਹੜੇ ਚੁੱਕੀ ਫਿਰਦੇ ਨੇ ਅਸਲਾ।
ਹਰਗਿਜ਼ ਇਹ ਲੋਕੀ ਭਾਰਤੀ ਨਾ ਲੱਗਦੇ,
ਹੱਥਾਂ ਵਿੱਚ ਰਫ਼ਲਾਂ ਫੜਨ ਵਾਲੇ ਕੌਣ ਨੇ ?
ਤੁਸੀਂ ਕਹਿੰਦੇ...........
ਭਾਰਤ ਬਹੁ-ਨਸਲੀ, ਬਹੁ ਧਰਮਾਂ ਦਾ ਦੇਸ਼ ਏ।
ਪਰ ਤੁਸੀਂ ਇਹਦੀ ਕੀਤੀ ਪਈ ਪੱਟੀਮੇਸ ਏ।
"ਬਗਲੀ ਦਾ ਸ਼ਾਨ,, ਕਹੇ ਥੋਡੀਆਂ ਜੋ ਸਾਜ਼ਸਾਂ ਨੇ, ਉਨ੍ਹਾਂ ਦੇ ਖਿਲਾਫ਼ ਇਹ ਅੜਨ ਵਾਲੇ ਕੌਣ ਨੇ ?
ਤੁਸੀਂ ਕਹਿੰਦੇ...........

---0---

# ਸਕੂਲ ਸਰਕਾਰੀ

-ਰਮੇਸ਼ ਬੱਗਾ ਚੋਹਲਾ
09463132729

ਕੀ ਹੋਇਆ ਜੇ ਪੜ੍ਹਨ ਲਈ ਮੈਨੂੰ ਮਿਲਿਆ ਸਕੂਲ ਸਰਕਾਰੀ।
ਪੜ੍ਹ ਕੇ ਇਸ ਦੇ ਵਿਚ ਦਿਖਾਉਂਣੀ ਹੈ ਵਧੀਆ ਕਾਰਗੁਜ਼ਾਰੀ।

ਪੂਰੀ ਲਗਨ ਦੇ ਨਾਲ ਪੜੂੰਗਾ,
ਅਧਿਆਪਕ ਜੋ ਪੜ੍ਹਾਵਣਗੇ,
ਸਮਝਣ ਦੀ ਕਰੂੰਗਾ ਕੋਸ਼ਿਸ਼,
ਜਿਹੜੀ ਗੱਲ ਸਮਝਾਵਣਗੇ,
ਇੱਕ ਵਾਰੀ ਜੇ ਗੱਲ ਬਣੀ ਨਾ
ਤਾਂ ਸਮਝੂੰ ਦੂਜੀ ਵਾਰੀ।
ਕੀ ਹੋਇਆ ਜੇ.................................।

ਮੈਥ,ਸਮਾਜਿਕ,ਸਾਇੰਸ ਵਿਸ਼ੇ ਵੱਲ ਧਿਆਨ ਦਿਆਂਗਾ ਪੂਰਾ,
ਪੰਜਾਬੀ,ਹਿੰਦੀ,ਅੰਗਰੇਜ਼ੀ ਦਾ ਨਾ ਕੋਈ ਛਡੂੰ ਕੰਮ ਅਧੂਰਾ,
ਹਰੇਕ ਮਜ਼ਮੂਨ ਦੀ ਚੰਗੀ ਤਰ੍ਹਾਂ ਕਰਾਂਗਾ ਮੈਂ ਤਿਆਰੀ।
ਕੀ ਹੋਇਆ ਜੇ.................................।

ਇਨ੍ਹਾਂ ਸਕੂਲਾਂ ਵਿਚ ਪੜ੍ਹਕੇ ਕਈਆਂ ਉੱਚੇ ਰੁੱਤਬੇ ਪਾਏ,
ਸਾਹਿਤ,ਕਲਾ ਅਤੇ ਖੇਡਾਂ ਦੇ ਵਿਚ ਆਪਣੇ ਨਾਂ ਚਮਕਾਏ,
ਇਨ੍ਹਾਂ ਵਿਚੋਂ ਪੜ੍ਹਕੇ ਬਣੇ ਨੇ ਕਈ ਵੱਡੇ ਅਧਿਕਾਰੀ।
ਕੀ ਹੋਇਆ ਜੇ.................................।

ਪਹਿਲਾਂ ਵਰਗੀ ਰਹੀ ਨਾ ਸਰਕਾਰੀ ਸਕੂਲਾਂ ਦੀ ਨੁਹਾਰ,
ਖਰਚੀਆਂ ਜੋ ਗਰਾਂਟਾਂ ਲੈ ਕੇ ਆਈਆਂ ਨਵਾਂ ਨਿਖ਼ਾਰ,
ਬਣ ਗਈ ਹੈ ਮਨ ਮੋਹਣੀ ਜਿਹੀ ਦਿੱਖ ਇਨ੍ਹਾਂ ਦੀ ਬਾਹਰੀ।
ਕੀ ਹੋਇਆ ਜੇ.................................।

ਮਿਲੇ ਦੁਪਹਿਰੇ ਮੀਲ ਖਾਣ ਨੂੰ ਤੇੜ ਪਾਉਣ ਲਈ ਵਰਦੀ,
ਦੇ ਕੇ ਵਿਸ਼ੇਸ਼ ਵਜ਼ੀਫ਼ੇ ਹੋਰ ਵੀ ਕੀਤੀ ਜਾਵੇ ਹਮਦਰਦੀ,
ਮੁਫ਼ਤ ਕਿਤਾਬਾਂ ਦੇ ਨਾਲ ਮਿਲਦੀ ਸਾਇਕਲ ਦੀ ਸਵਾਰੀ।
ਕੀ ਹੋਇਆ ਜੇ.................................।

ਉੱਚ-ਯੋਗਤਾ ਵਾਲਾ ਹੁੰਦਾ ਸਟਾਫ਼ ਇਨ੍ਹਾਂ ਦਾ ਸਾਰਾ,
ਨਿੱਜੀ ਸਕੂਲਾਂ ਨਾਲੋਂ ਜਿਸ ਦਾ ਵੱਖਰਾ ਹੈ ਵਰਤਾਰਾ,
ਹਰੇਕ ਅਧਿਆਪਕ ਸਾਹਿਬ ਦੀ ਹਸਤੀ ਹੁੰਦੀ ਹੈ ਨਿਆਰੀ।
ਕੀ ਹੋਇਆ ਜੇ.................................।

ਗੁੰਝਲਦਾਰ ਸਬਜੈੱਕਟ ਕਈ ਹੁਣ ਜਾਂਦੇ ਸਰਲ ਬਣਾਏ,
ਆਰ.ਓ.ਟੀ ਦੇ ਰਾਹੀਂ ਜਾਂਦੇ ਬੱਚਿਆਂ ਤੱਕ ਪਹੁੰਚਾਏ,
ਨਵੀਂ ਤਕਨੀਕ ਨੇ ਬੋਝ ਘਟਾ ਤਾ ਲੱਗਦਾ ਸੀ ਜੋ ਭਾਰੀ।
ਕੀ ਹੋਇਆ ਜੇ.................................।

ਪੜ੍ਹੋ ਪੰਜਾਬ ਪੜ੍ਹਾਉ ਪੰਜਾਬ ਦੀ ਆਈ ਨਵੀਂ ਆਵਾਜ਼,
ਸਿੱਖਿਆ ਦੇ ਖੇਤਰ ਵਿਚ ਲੱਗਾ ਹੋਣ ਹੈ ਨਵਾਂ ਆਗ਼ਾਜ਼,
'ਚੋਹਲੇ' ਵਾਲਿਆ ਬਣਨ ਲੱਗੀ ਹੁਣ ਵਿਦਿਆ ਪਰਉਪਕਾਰੀ।
ਕੀ ਹੋਇਆ ਜੇ.................................।

—0—

# ਇੱਕ ਲੱਖ ਦੀ ਮੱਦਦ ਨਾਲ ਸਰਪ੍ਰਸਤ ਮੈਂਬਰ ਬਣੋ

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪਾਠਕਾਂ ਨੂੰ ਅਤਿ ਖੁਸ਼ੀ ਹੋਵੇਗੀ ਕਿ ਇਸ ਨੇ **ਅੱਠ ਸਾਲ ਦਾ ਸ਼ਾਨਦਾਰ ਬੁਲੰਦੀਆਂ ਵਾਲਾ ਸਫ਼ਰ ਪੂਰਾ ਕਰ ਲਿਆ ਹੈ ਤੇ ਜਨਵਰੀ 2018 ਤੋਂ 9ਵੇਂ ਸਾਲ ਦਾ ਸਫ਼ਰ ਸ਼ੁਰੂ ਹੋ ਗਿਆ ਹੈ।** ਪਰਚਾ ਹੁਣ ਬੁਲੰਦੀਆਂ 'ਤੇ ਹੈ। ਪਾਠਕਾਂ ਦੀ ਮੰਗ ਹੈ ਕਿ ਇਹ ਪੇਪਰ ਆਧੁਨਿਕ ਤਕਨੀਕ ਦਾ ਹੋਰ ਵਧੀਆ ਹੋਣਾ ਚਾਹੀਦਾ ਹੈ ਤਾਂ ਕਿ ਇਸ ਦੀ ਦਿੱਖ ਹੋਰ ਵੀਂ ਵਧੀਆ ਹੋ ਸਕੇ।

ਸੋ ਵਿਚਾਰ ਉਪਰੰਤ ਫੈਸਲਾ ਕੀਤਾ ਹੈ ਗਿਆ ਕਿ ਇਸ ਦੇ **ਸਰਪ੍ਰਸਤ ਮੈਂਬਰ** ਬਣਾਏ ਜਾਣ ਅਤੇ ਹਰ ਸਰਪ੍ਰਸਤ ਇਸ ਕਾਰਜ ਲਈ 1,00000/- ਰੁਪਏ (ਇੱਕ ਲੱਖ) (ਭਾਵੇਂ ਕਿਸ਼ਤਾਂ ਵਿੱਚ) ਅਦਾਰੇ ਨੂੰ ਮਾਲੀ ਮਦਦ ਦੇ ਤੌਰ 'ਤੇ ਦੇਵੇਗਾ। ਅਜੇਹੇ ਸਤਿਕਾਰਯੋਗ ਮੈਂਬਰਾਂ ਨੂੰ **ਫ਼ਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ** ਨਾਲ ਸਨਮਾਨਿਤ ਕੀਤਾ ਜਾਵੇਗਾ।

ਸੋ ਪਿਆਰੇ ਪਾਠਕੋ ਆਪਣੀ ਇਸ ਪਿਆਰੀ ਪੱਤ੍ਰਿਕਾ ਦੀ ਮਾਲੀ ਮਦਦ ਕਰਕੇ ਸਰਪ੍ਰਸਤ ਮੈਂਬਰ ਬਣੋ।

ਮਾਇਆ SBI Branch Kajheri ਵਿੱਚ ਜਮ੍ਹਾਂ ਕਰਵਾਈ ਜਾ ਸਕਦੀ ਹੈ।

**A/c No. 65139724105**

IFS Code: SBIN0050435

ਧੰਨਵਾਦਿ ਸਹਿਤ।

**ਮੁੱਖ ਸੰਪਾਦਕ**

# ਇਸ ਮਹੀਨੇ ਦੇ ਲੇਖਕ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਅਮਰੀਕ ਸਿੰਘ ਸ਼ੇਰਖਾਂ


ਸ. ਕੁਲਵੰਤ ਸਿੰਘ ਨਾਰੀਕੇ


ਪ੍ਰੋ: ਹਮਦਰਦਵੀਰ ਨੌਸ਼ਹਿਰਵੀ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਪ੍ਰੋ: ਜਸਵੰਤ ਸਿੰਘ ਕੈਲਵੀ


ਪ੍ਰਿੰ: ਬਹਾਦਰ ਸਿੰਘ ਗੋਸਲ


ਮਾ: ਸੁਖਦੇਵ ਸਿੰਘ ਕਲੇਰ


ਸ. ਅਵਤਾਰ ਸਿੰਘ ਮਿਸ਼ਨਰੀ


ਸ. ਹਰਬੰਸ ਸਿੰਘ ਸ਼ਾਨ


ਬੀਬੀ ਅੰਮ੍ਰਿਤ ਕੌਰ ਕੰਬੋਜ


ਪ੍ਰੋ: ਕਰਮਜੀਤ ਕੌਰ ਕਿਸ਼ਵਾਲ


ਸ਼੍ਰੀ ਰਮੇਸ਼ ਬੱਗਾ ਚੋਹਲਾ


ਸ਼੍ਰੀ ਸੁਰਜੀਤ ਦੇਵਲ

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD







ਸਮੂਹ ਪਾਠਕਾਂ ਦੇ ਧਿਆਨ ਹਿੱਤ,

**ਪ੍ਰਿੰ: ਨਸੀਬ ਸਿੰਘ ਸੇਵਕ ਦੀ ਰਚਨਾ, "ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ" ਮਿਤੀ 7 ਜਨਵਰੀ 2018 ਨੂੰ ਲੋਕ ਅਰਪਣ ਹੋ ਰਹੀ ਹੈ। ਇਸ ਪੁਸਤਕ ਵਿੱਚ ਅੱਜ ਤੱਕ ਦੀ ਮੁਕੰਮਲ ਜਾਣਕਾਰੀ ਦਿੱਤੀ ਗਈ ਹੈ। ਹਰ ਕਿਸਮ ਦੇ ਭੁਲੇਖੇ ਦੂਰ ਕਰ ਦਿੱਤੇ ਗਏ ਹਨ। ਗਿਆਨੀ ਦਿੱਤ ਸਿੰਘ ਜੀ ਬਾਰੇ ਸਹੀ-ਸਹੀ ਤੇ ਪੂਰਨ ਜਾਣਕਾਰੀ ਲਈ ਹਰ ਇਕ ਨੂੰ ਪੁਸਤਕ ਪੜ੍ਹਣੀ ਚਾਹੀਦੀ ਹੈ। ਪੁਸਤਕ ਪ੍ਰਾਪਤ ਕਰਨ ਲਈ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਸੰਪਰਕ ਕਰ ਸਕਦੇ ਹੋ। ਕੁਲ ਕੀਮਤ 400/- ਰੁਪਏ ਰੱਖੀ ਗਈ ਹੈ ਜੋ ਵੀ ਇਹ ਪੁਸਤਕ ਖਰੀਦੇਗਾ ਉਸਨੂ ਇਕ ਸਾਲ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਮੁਫ਼ਤ ਭੇਜੀ ਜਾਵੇਗੀ। ਸੋ ਅੱਜ ਹੀ ਇਸ ਪੁਸਤਕ ਦੀ ਖਰੀਦ ਕਰੋ।**

*ਜਸਪਾਲ ਸਿੰਘ 'ਕੰਵਲ'*
*ਸੰਪਾਦਕ*
*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ)*